ਓਮ



# ਦਵਾਈ ਦਰਸ਼ਨ

ਪਰਮ ਪੂਜਨੀਯੇਂ ਸੁਆਮੀ ਰਾਮ ਦੇਵ ਜੀ ਮਾਹਰਾਜ
ਦੇ ਮਹਾਨ ਚਮਤਕਾਰੀ ਪ੍ਰਯੋਗਾਂ ਸਹਿਤ



ਸੰਪਾਦਨਾ
ਵੈਦਰਾਜ ਅਚਾਰੀਆ ਬਾਲ ਕ੍ਰਿਸ਼ਨ ਜੀ ਮਾਹਰਾਜ

ਪੰਜਾਬੀ ਅਨੁਵਾਦ :
ਸੀ. ਆਰ. ਮੌਦਗਿਲ

ਦਿਵਯ ਫਾਰਮੇਸੀ
ਦਿਵਯ ਯੋਗ ਮੰਦਿਰ (ਟਰਸਟ)

ਅਸਤੋ ਮਾ ਸਦਗਮਯ,
ਤਮਸੋ ਮਾ ਜੋਤੀਰਗਂਮਯ,
ਮ੍ਰਿਤਿਯੋਰਮਾ ਅਮ੍ਰਿਤੰ ਗਮਯ।






# ਵੈਦਿਕ ਵੰਦਨਾ

ਓਮ ਇੰਦਰ ਕ੍ਰਤੁਨੰ ਆਭਰ ਪਿਤਾ ਪੁਤ੍ਰੇਭਿਯੋ ਯਥਾ।
ਸਿਖਸ਼ਾਣੋਂ ਅਸਿਮਨ ਪੁਰੂਹੂਤ ਯਾਮਨੀ ਜਿਓਤਿਰਸ਼ੀਮਹਿ।।

(ਅਥਰਵ-ਕਾਂਢ 20/ਸੂਕਤ 79/1)

ਹੇ ਪ੍ਰਭੂ ! ਜਿਵੇਂ ਪਿਤਾ ਆਪਣੀ ਸੰਤਾਨ ਨੂੰ ਆਪਣਾ ਸਾਰਾ ਸੁਖ ਸੁਵਿਧਾ ਪ੍ਰਦਾਨ ਕਰ ਦਿੰਦਾ ਹੈ। ਸਾਨੂੰ ਸਾਰਿਆਂ ਨੂੰ ਵੀ ਤੁਸੀਂ ਸੰਪੂਰਨ ਸੁਖ ਸੁਵਿਧਾ ਅਤੇ ਬ੍ਰਹਮਤੇਜ ਨਾਲ ਤੇਜਸਵੀ ਤੇ ਵਰ ਵਾਲੇ ਬਣਾ ਦੇਵੋ। ਪ੍ਰਭੂ ! ਸਾਨੂੰ ਅਜਿਹਾ ਸਦ-ਵਿਵੇਕ, ਚੰਗੀ ਸਿਹਤ ਅਤੇ ਸਦ-ਬੁੱਧੀ ਦੇਵੋ, ਜਿਸ ਨਾਲ ਅਸੀ ਸਾਰੇ ਜੀਵ ਆਨੰਦਮਈ ਜੀਵਨ ਜਿਉਂਦੇ ਹੋਏ; ਆਪਜੀ ਦੀ ਨਿਰਮਲ-ਪਾਵਨ ਜੋਤੀ ਨੂੰ ਆਪਣੇ ਮਨ ਮੰਦਿਰ ਵਿਚ ਵੇਖ ਸਕੀਏ ! ਹੇ ਈਸ਼ ! ਹੁਣ ਤਾਂ ਸਾਡੇ ਮਨ ਮੰਦਿਰ ਵਿਚ ਅਜਿਹਾ ਦਿਵ–ਪ੍ਰਕਾਸ਼ ਕਰ ਦੇਵੋ; ਜਿਸ ਨਾਲ ਸਾਰੇ ਰੋਗ, ਸ਼ੋਕ, ਸੰਤਾਪ ਤੇ ਅਗਿਆਨ ਅੰਧੇਰਾ ਮਿਟ ਜਾਵੇ ਅਤੇ ਹਰ ਪਾਸੇ ਆਪ ਜੀ ਦੇ ਹੀ ਦਰਸ਼ਨ ਹੋਣ। ਹੇ ਪ੍ਰਭੂ ! ਸਾਨੂੰ ਕੂੜ ਤੋਂ ਹਟਾ ਕੇ ਸੱਚ ਵੱਲ ਲੈ ਚੱਲੋ; ਅਵਿਦਿਆ- ਅਹੰਕਾਰ ਤੋ ਹਟਾ ਕੇ ਪ੍ਰਕਾਸ਼ ਵੱਲ ਲੈ ਚੱਲੋ ਅਤੇ ਮਿਹਰਬਾਨ ਜੀ ; ਸਾਨੂੰ ਜਨਮ ਮਰਨ ਦੇ ਬੰਧਨਾ ਤੋ ਮੁਕਤ ਕਰਕੇ ਸਦੀਵੀਂ ਆਨੰਦ (ਮੁਕਤੀ) ਦਾ ਅਮ੍ਰਿਤ ਪਿਲਾਓ।

**ਅਸਤੋ ਮਾ ਸਦਗਮਯ,**
**ਤਮਸੋ ਮਾ ਜੋਤੀਰਗਮਯ,**
**ਮ੍ਰਿਤਿਯੋਰਮਾ ਅਮ੍ਰਿਤੰ ਗਮਯ।**

ਪਰਮ ਪੂਜਨੀਯੇ ਆਚਾਰੀਆ
ਸ੍ਰੀ ਕਰਮਵੀਰ ਜੀ ਮਹਾਰਾਜ



ਆਰੋਗ ਅਧਿਆਤਮ ਸੰਸਕ੍ਰਿਤੀ ਸੰਸਕਾਰ ਸਿਖਿਆ

ਦਿਵਯ ਯੋਗ ਮੰਦਿਰ ਵਲੋਂ ਚਲਾਈ ਜਾ ਰਹੀ ਦਿਵਯ-ਫਾਰਮੇਸੀ ਵਿਚ ਤਿਆਰ ਕੀਤੀਆਂ ਪੇਟੈਂਟ ਅਤੇ ਸਾਸਤ੍ਰੀਯ ਦਵਾਈਆਂ ਦੇ ਗੁਣਾਂ ਅਤੇ ਵਰਤੋਂ ਨਾਲ ਸਬੰਧਤ ਸੰਖੇਪ ਵੇਰਵੇ

# ਦਵਾਈ - ਦਰਸ਼ਨ (ਸੰਖੇਪ ਐਡੀਸ਼ਨ)

ਪਰਮ ਪੂਜਨੀਯੇਂ ਸੁਆਮੀ ਰਾਮ ਦੇਵ ਜੀ ਮਾਹਰਾਜ ਵਲੋਂ ਦੱਸੇ
ਜਾਂਦੇ ਅਨੇਕ ਅਸਾਧ ਰੋਗਾਂ ਦੇ ਮਹਾਨ
ਚਮਤਕਾਰੀ ਤਜਰਵਿਆਂ ਸਹਿਤ।


-:ਸੰਪਾਦਕ:-

ਵੈਦਰਾਜ ਅਚਾਰੀਆ ਬਾਲਕ੍ਰਿਸ਼ਨ ਜੀ ਮਾਹਰਾਜ

ਪੰਜਾਬੀ ਅਨੁਵਾਦ : ਸੀ.ਆਰ. ਮੌਦਗਿਲ
(ਐਮ.ਏ; ਐਲ.ਐਲ.ਬੀ.; ਡੀ.ਐਲ.ਯੂ.ਡੀ.
ਐਮ.ਏ; ਪੀ.ਜੀ.ਡੀ. ਜੇ. ਐਂਡ ਐਮ.ਸੀ.)



ਦਿਵਯ ਫਾਰਮੇਸੀ

ਦਿਵਸ ਯੋਗ ਮੰਦਿਰ (ਟਰਸਟ)
ਕ੍ਰਿਪਾਲੂ ਬਾਗ਼ ਆਸ਼ਰਮ, ਕਨਖਲ,
ਹਰਿਦੁਆਰ - 249408
ਫੋਨ : 01334-244107, 240008, 246737
e-mail: divyayoga@rediffmail.com
visit us at : www.divyayoga.com

ਪਹਿਲੀ ਵਾਰ : 2004

ਦਵਾਈ ਦਰਸ਼ਨ : ਸੰਖੇਪ ਐਡੀਸ਼ਨ



ISBN : 81-89235-04-4



ਪ੍ਰਕਾਸ਼ਿਕ : ਦਿਵਯ ਪ੍ਰਕਾਸ਼ਨ,
ਦਿਵਯ ਯੋਗ ਮੰਦਿਰ (ਟਰਸਟ)
ਕ੍ਰਿਪਾਲੂ ਬਾਗ ਆਸ਼ਰਮ, ਕਨਖਲ,
ਹਰਿਦੁਆਰਾ - 249408

ਈਮੇਲ : divyayoga@rediffmail.com
visit us at: www divyayoga.com

ਫੋਨ : 01334-244107, 240008, 246737

ਫੈਕਸ : 01334-244805

ਛਾਪਕ : **Sai Security Printers Ltd.**
152, DLF Industrial Area, Faridabad-121003
: Tel.: 0129-2256819, 2272277 Fax : 0129-2256239
: e-mail : saipressindia@yahoo.com

# ਆਯੁਰਵੇਦ ਕੀ ਹੈ ?

ਆਯੁਰਵੇਦ ਕੇਵਲ ਦਵਾਈਆਂ ਦਾ ਵਿਗਿਆਨ ਹੀ ਨਹੀਂ ਸਗੋਂ ਜਾਗ੍ਰਿਤ ਅਵਸਥਾ ਵਿਚ ਜੀਵਨ ਜਿਉਣ ਦਾ ਸਿਧਾਂਤ ਵੀ ਹੈ। ਇਸ ਲਈ ਮਾਹਾਂਰਿਸ਼ੀ ਚਰਕ ਰਹਿੰਦੇ ਹਨ -

''ਤ੍ਰਯੋਪਸ਼ਟਮਭਾ ਆਹਾਰ-ਨਿਦ੍ਰਾ ਬ੍ਰਹਮਚਰੀਯਾਮਿਤੀ''

ਸਾਡਾ ਸਰੀਰ ਸਾਡੇ ਅਹਾਰ ਅਤੇ ਵਿਚਾਰਾਂ ਦਾ ਦਰਪਣ ਹੈ। ਇਸ ਲਈ ਜੀਵਨ ਵਿਚ ਚੇਤਨ ਰੂਪ ਵਿਚ ਪੂਰਨ ਤੰਦਰੁਸਤੀ ਲਈ ਆਪਣੇ ਮੂਲ ਸੁਭਾਅ, ਬ੍ਰਹਮਚਰੀਯਾ (ਹਰ ਪੱਖੋਂ ਸੰਜਮ) ਦਾ ਪਾਲਨ ਕਰਦੇ ਹੋਏ ਸਦਾ ਤੰਦਰੁਸਤ ਅਤੇ ਆਨੰਦ ਵਾਲਾ ਜੀਵਨ ਜੀਵੋ।

## ਤੁਹਾਡੇ ਰੋਗ ਦਾ ਕਾਰਨ ਕਿਤੇ ਇਹ ਤਾਂ ਨਹੀਂ ਹੈ ?

1. ਭੁੱਖ ਨਾ ਹੋਣ ਤੇ ਬਿਨਾਂ ਵੀ ਖਾਣਾ ਅਤੇ ਛੇਤੀ ਛੇਤੀ ਬਿਨਾ ਚਿੱਥੇ ਖਾ ਜਾਣਾ।
2. ਭੁੱਖ ਤੋਂ ਵੱਧ ਅਤੇ ਵਾਰ ਵਾਰ ਖਾਈ ਜਾਣਾ।
3. ਪ੍ਰਕਿਰਤੀ ਤੋਂ ਉਲਟ ਅਹਾਰ ਕਰਨਾ।
4. ਜੀਭ ਦੇ ਸੁਆਦ ਲਈ ਚਟਪਟੇ ਪਦਾਰਥਾਂ ਦੀ ਵਧੇਰੇ ਵਰਤੋਂ ਕਰਨਾ।
5. ਉਤੇਜਨਾ, ਸ਼ੋਕ, ਕ੍ਰੋਧ, ਚਿੰਤਾ, ਘ੍ਰਿਣਾ ਅਤੇ ਤਣਾਓ ਦੀ ਹਾਲਤ ਵਿਚ ਭੋਜਨ ਕਰਨਾ।
6. ਰਾਤ ਨੂੰ ਦੇਰ ਨਾਲ ਸੌਣਾ ਅਤੇ ਸਵੇਰੇ ਦੇਰ ਨਾਲ ਉੱਠਣਾ।
7. ਮਾਸ, ਸ਼ਰਾਬ ਤੇ ਤਮਾਕੂ ਆਦਿ ਵਸਤੂਆਂ ਦੀ ਵਰਤੋਂ ਕਰਨਾ।

ਬਿਮਾਰ ਹੋਣ ਤੋਂ ਪਿਛੋਂ ਦਵਾਈ ਲਈ ਜਿਨੇ ਸੁਚੇਤ ਤੁਸੀਂ ਹੁੰਦੇ ਹੋ ਜੇ ਤੁਸੀਂ ਉਸ ਦਾ ਦਸਵਾਂ ਹਿੱਸਾ ਵੀ ਤੰਦਰੁਸਤ ਰਹਿਣ ਲਈ ਸੁਚੇਤ ਹੋ ਜਾਵੋ ਤਾਂ ਭਰੋਸੇ ਨਾਲ ਕਹਿ ਸਦਾ ਹਾਂ ਕਿ ਤੁਸੀਂ ਬਿਮਾਰ ਹੀ ਨਹੀਂ ਹੋਵੇਗੇ।

*ਵੈਦਰਾਜ ਅਚਾਰੀਆ ਬਾਲ ਕਿਸ਼ਨ ਜੀ ਮਾਹਰਾਜ*

# ਆਯੁਰਵੇਦ ਦੀ ਰਿਸ਼ੀ ਪ੍ਰਮਪਰਾ ਵਿਚ
# ਨਵੀਂ ਕ੍ਰਾਂਤੀ ਦੇ ਸੂਤਰਧਾਰ

ਅੱਜ ਦੇ ਸਮੇਂ ਅਨੇਕ ਅਜਿਹੇ ਰੋਗ ਹਨ ਜਿਨ੍ਹ ਦੇ ਇਲਾਜ ਲਈ ਐਲੋਪੈਥੀ ਪੱਧਤੀ ਸਫ਼ਲ ਨਹੀਂ ਹੈ। ਵਿਗਿਆਨਕ ਪ੍ਰਯੋਗਾਂ ਦੇ ਬਾਵਜੂਦ ਅੱਜ ਤੱਕ ਬਹੁਤ ਸਾਰੇ ਰੋਗਾਂ ਦਾ ਇਲਾਜ ਹਾਲਾਂ ਤੱਕ ਨਹੀ ਲੱਭ ਸਕਿਆ ਤੇ ਉਨ੍ਹਾਂ ਨੂੰ ਲਾਇਲਾਜ ਸਮਝਿਆ ਜਾਂਦਾ ਹੈ। ਹੁਣ ਤੱਕ ਜਿਹੜੀਆਂ ਇਲਾਜ ਵਿਧੀਆਂ ਪ੍ਰਚਲੱਤ ਹੋ ਸਕੀਆਂ ਹਨ ਉਹ ਕੇਵਲ ਬਾਹਰੀ ਲੱਛਣਾਂ ਦਾ ਇਲਾਜ ਮਾਤਰ ਹੀ ਕਰਦੀਆਂ ਹਨ। ਉਹ ਰੋਗ ਨੂੰ ਜੜੋਂ ਨਹੀ ਖੋਂਦੀਆਂ ਹਨ। ਉਹ ਇਕ ਵਾਰ ਦਬ ਜਾਂਦੀਆਂ ਹਨ ਅਤੇ ਫਿਰ ਹੋ ਜਾਂਦੀਆਂ ਹਨ। ਮਧੂਮੇਹ (ਸੂਗਰ), ਰੂਮੇਟਿਕ (ਜੋੜਾਂ ਦਾ ਦਰਦ) ਸੰਧੀਸ਼ੋਧ ਗਠੀਆ (ਆਮਵਾਤ ਤੇ ਸੰਧੀਵਾਤ) ਮਾਈਗ੍ਰੇਨ, ਸਰਵਾਈਕਲ ਸਪੋਂਟੇਲਾਈਟਸ, ਸ਼ਬਾਸ, ਦਮਾ, ਕੈਂਸਰ ਆਦਿ ਰੋਗ ਇਸੇ ਲੜੀ ਵਿਚ ਆਉਂਦੇ ਹਨ। ਸਨਾਯੁਕਤ ਰੋਗ ਦਿਲ ਦੀਆਂ ਬਿਮਾਰੀਆਂ ਅਤੇ ਅਪਸਮਾਰ ਆਦਿ ਦਿਮਾਗੀ ਬਿਮਾਰੀਆਂ ਵੀ ਇਸੇ ਤਰ੍ਹਾਂ ਦੀਆਂ ਹਨ।

ਇਨ੍ਹਾਂ ਲਾ-ਇਲਾਜ ਜਾਣੀਆਂ ਜਾਂਦੀਆਂ ਬਿਮਾਰੀਆਂ ਦਾ ਆਧੁਨਿਕ ਪੱਧਤੀ ਵਿਚ ਸਫ਼ਲ ਇਲਾਜ ਨਾ ਹੋਣ ਤੇ ਵੀ ਰਿਸ਼ੀਆਂ ਨੇ ਇਲਾਜ ਲੱਭੇ ਸਨ। ਉਨ੍ਹਾਂ ਰਿਸ਼ੀਆਂ ਦੀ ਪ੍ਰਮਪਰਾ ਵਿਚ ਸ਼ਾਸਤਰਾਂ ਦਾ ਡੂੰਘਾ ਅਧਿਐਨ ਅਤੇ ਪ੍ਰਭੂ ਦੀ ਅਪਾਰ ਕਿਰਪਾ ਸਦਕਾ ਆਯੁਰਵੇਦ ਦੇ ਉਧਾਰ, ਵਿਕਾਸ ਤੇ ਸ਼ੋਧ ਕਾਰਜਾਂ ਵਿਚ ਪੂਰਨ ਰੂਪ ਵਿਚ ਸਮਰਪਿਤ ਕਨਖਲ, ਹਰਿਦੁਆਰ ਵਿਚ ਗੰਗਾ ਨਦੀ ਦੇ ਕਿਨਾਰੇ, ਕ੍ਰਿਪਾਲੂ ਬਾਗ਼ ਆਸ਼ਰਮ ਦੇ ਦਿਵਯ ਯੋਗ ਮੰਦਿਰ ਟਰਸਟ ਦੁਆਰਾ ਇਕ ਹਸਪਤਾਲ ਚਲਾਇਆ ਜਾ ਰਿਹਾ ਹੈ। ਇਸ ਹਸਪਤਾਲ ਦੇ ਨਾਲ ਹੀ ਦਵਾਈਆਂ ਤਿਆਰ ਕਰਨ ਲਈ ਆਪਣੀ ਹੀ ਇਕ ਫਾਰਮੇਸੀ ਹੈ, ਜਿਥੇ ਸ਼ੁਧ ਰੂਪ ਵਿਚ ਦਵਾਈਆਂ ਤਿਆਰ ਕੀਤੀਆਂ ਜਾਂਦੀਆਂ ਹਨ। ਇਥੇ ਹੀ ਇਕ ਵਿਸ਼ਾਲ ਜੜੀਆਂ ਬੂਟੀਆਂ ਦੀ ਬਗੀਚੀ ਹੈ, ਜਿਥੇ ਇਲਾਜ ਲਈ ਲੋੜੀਂਦੀਆਂ ਬੂਟੀਆਂ ਬੀਜੀਆਂ ਜਾਂਦੀਆਂ ਹਨ। ਅਨੇਕ ਦੁਰਲੱਭ ਬਨਸਪਤੀਆਂ ਦੇ ਪ੍ਰਯੋਗ ਕਰਕੇ ਪੂਰੀ ਕੋਸ਼ਿਸ਼ ਨਾਲ ਬੀਜੀਆਂ ਗਈਆਂ ਹਨ। ਛੇਤੀ ਹੀ ਹਸਪਤਾਲ ਔਸ਼ਧੀ ਬਾਟਿਕਾ ਅਤੇ ਫਾਰਮੇਸੀ ਨੂੰ ਵਿਸ਼ਾਲ ਤੇ ਵਿਲਖਣ ਰੂਪ ਦਿੱਤਾ ਜਾ ਰਿਹਾ ਹੈ। ਆਸ਼ਰਮ ਵਲੋਂ ਚਲਾਏ ਜਾ ਰਹੇ ਮੁਖ ਸੇਵਾ ਕਾਰਜਾਂ ਵਿਚ ਜਿਥੇ ਯੋਗ ਵਿਦਿਆ ਦਾ ਸਾਰਾ ਕਾਰਜ ਭਾਗ ਤਪੱਸਵੀ ਯੋਗੀਰਾਜ ਪਰਮ ਪੂਜਨੀਯੇ ਸੁਆਮੀ ਰਾਮਦੇਵ ਜੀ ਮਹਾਰਾਜ ਅਤੇ ਯੋਗਾਆਚਾਰੀਆ ਸ੍ਰੀ ਕਰਮਵੀਰ ਜੀ ਮਾਹਰਾਜ

ਦੇ ਮੋਢਿਆਂ ਉਪਰ ਹੈ; ਉਥੇ ਆਯੁਰਵੈਦਿਕ ਇਲਾਜ ਅਤੇ ਖੋਜ ਦਾ ਮਹੱਤਵਪੂਰਨ ਕਾਰਜ ਅਚਾਰੀਆ ਬਾਲ ਕ੍ਰਿਸ਼ਨ ਜੀ ਮਾਹਰਾਜ ਦੀ ਪਵਿੱਤਰ ਅਤੇ ਯੋਗ ਅਗਵਾਈ ਅਧੀਨ ਪੂਰਾ ਹੋ ਰਿਹਾ ਹੈ। ਇਥੇ ਆਯੁਰਵੈਦਿਕ ਦਵਾਈਆਂ ਤੇ ਇਲਾਵਾ ਮਰੀਜ ਦੇ ਕਰਨ ਵਾਲੇ ਯੋਗ ਆਸਣ, ਪ੍ਰਾਣਾਯਾਮ ਅਤੇ ਆਕੂਪ੍ਰੈਸਰ ਦਾ ਮਰੀਜ ਨੂੰ ਲੋੜੀਂਦਾ ਗਿਆਨ ਦਿੱਤਾ ਜਾਂਦਾ ਹੈ। ਅਣਥੱਕ ਸੇਵਾ ਨਾਲ ਕਰੋੜਾਂ ਲੋਕਾਂ ਦੇ ਸਰੀਰਕ ਅਤੇ ਮਾਨਸਿਕ ਦੁੱਖਾਂ ਨੂੰ ਦੂਰ ਕਰਦੇ ਹੋਏ, ਉਨ੍ਹਾਂ ਨੂੰ ਤੰਦਰੁਸਤ ਅਤੇ ਆਨੰਦਮਈ ਜੀਵਨ ਜੀਣ ਦੀ ਕਲਾ ਦਾ ਵਰਦਾਨ ਦੇਣ ਵਾਲੇ ਪਰਮਪੂਜਨੀਏ ਅਚਾਰੀਆ ਸ੍ਰੀ ਬਾਲ ਕਿਸ਼ਨ ਜੀ ਮਾਹਰਾਜ ਵਿਸ਼ਵ ਵਿਚ ਆਯੁਰਵੈਦਿਕ ਚਕਿਤਸਾ ਜਗਤ ਤੇ ਧ੍ਰੂਵ ਤਾਰੇ ਵਾਂਗ ਚਮਕ ਰਹੇ ਹਨ। ਉਨ੍ਹਾਂ ਦੇ ਤਪ, ਸਾਧਨਾ ਅਤੇ ਨਿਰੰਤਰ ਤਜਰਬੇ ਕਰਕੇ ਹਿਮਾਲੀਆ ਦੀਆਂ ਪਵਿੱਤਰ ਜੜੀ-ਬੂਟੀਆਂ ਤੋਂ, ਸੰਸਾਰ ਵਿਚ ਪਹਿਲੀ ਵਾਰ ਹਾਈ ਬਲੱਡ-ਪ੍ਰੈਸ਼ਰ ਵਰਗੀ ਭੈੜੀ ਬਿਮਾਰੀ ਦਾ ਪੱਕਾ ਇਲਾਜ ਲੱਭਿਆ ਹੈ। ਦੁਖੀ ਮਾਨਵ ਦੀ ਪੀੜਾ ਦਾ ਹੱਲ ਅਤੇ ਇਲਾਜ ਕਰਕੇ ਪ੍ਰਾਚੀਨ ਰਿਸ਼ੀਆਂ ਦੇ ਇਸ ਬਚਨ ਨੂੰ ਸਾਰਥਿਕ ਕੀਤਾ ਹੈ :-

"ਕਾਮਯੇ ਦੁੱਖਤਪਤਾਨਾਂ ਪ੍ਰਾਣੀਨਾਮਰਿਤਨਾਸ਼ਨਮ"। ਆਦ੍ਰਣੀਯੇ ਸੁਆਮੀ ਜੀ ਕੋਲੋਂ ਸਾਲ ਵਿਚ ਲੱਗ ਭਗ ਲੱਖ-ਡੇਢ਼ ਲੱਖ ਬਿਮਾਰ ਆਸ਼ਰਮ ਵਿਚ ਆ ਕੇ ਅਰੋਗਤਾ ਲਾਭ ਲੈਂਦੇ ਹਨ ਜਦੋਂ ਕਿ ਇਸ ਤੋਂ ਵੱਧ ਲੋਕ ਆਸ਼ਰਮ ਵਲੋਂ ਤਿਆਰ ਕੀਤੀਆਂ ਦਵਾਈਆਂ ਡਾਕ ਆਦਿ ਰਾਹੀਂ ਮੰਗਵਾ ਕੇ ਨਿਰੋਗ ਹੋ ਰਹੇ ਹਨ।

ਪੂਜਨੀਯੇਂ ਅਚਾਰੀਆ ਜੀ ਜਿਥੇ ਆਯੁਰਵੈਦਿਕ ਚਕਿਤਸਾ ਕੰਮਾਂ ਵਿਚ ਆਪਣਾ ਪੂਰਾ ਸਮਾ ਲਗਾ ਕੇ, ਲੱਖਾਂ ਲੋਕਾਂ ਨੂੰ ਅਸਾਧ ਰੋਗਾਂ ਤੇ ਮੁਕਤ ਕਰਨ ਵਿਚ ਲੱਗੇ ਹੋਏ ਹਨ ਉਥੇ ਉਨ੍ਹਾਂ ਦੇ ਨੇਕ, ਮਿੱਠਬੋਲੜੇ ਅਤੇ ਨਿਮਰ ਸੁਭਾਅ ਅਤੇ ਸਨੇਹ ਭਰੇ ਵਰਤਾਓ ਨਾਲ ਲੱਖਾਂ ਲੋਕ ਸਕਾਰਤਮਿਕ ਚਿੰਤਨ ਅਤੇ ਦਿਵਯ ਸੰਵੇਦਨਾਵਾਂ ਨਾਲ ਜੁੜਕੇ ਅਧਿਆਤਮ ਮਾਰਗ ਉਪਰ ਅਗਰਸਰ ਹੋਏ ਹਨ। ਅਚਾਰੀਆ ਜੀ ਨੇ ਆਪਣੇ ਨਾਲ ਲੱਗ ਭੱਗ ਦੋ ਦਰਜਨ ਮਾਹਿਰ ਡਾਕਟਰਾਂ ਦੀ ਇਕ ਸਿਖਸ਼ਿਤ ਟੀਮ ਰੱਖੀ ਹੋਈ ਹੈ। ਜਿਸ ਰਾਹੀਂ ਚਕਿਤਸਾ ਸੇਵਾ ਦਾ ਮਹਾਨ ਕਾਰਜ ਕਰਦੇ ਹਨ।

ਇਸ ਨਾਲ ਕੇਵਲ ਸਾਰੇ ਭਾਰਤ ਵਿਚ ਹੀ ਨਹੀਂ ਸਗੋਂ ਸਾਰੇ ਵਿਸ਼ਵ ਵਿਚ ਅਨੇਕਾਂ ਦੇਸ਼ਾਂ ਦੇ ਪ੍ਰਬੁੱਧ, ਪ੍ਰਤਿਸ਼ਠਿਤ ਵਿਅਕਤੀ, ਡਾਕਟਰਾਂ ਤੋਂ ਲੈ ਕੇ ਆਮ ਆਦਮੀ ਤੱਕ ਲਾਭ ਲੈ ਚੁੱਕੇ ਹਨ।

ਭਾਰਤ ਦੇ ਸੁਪ੍ਰਸਿੱਧ ਚਕਿਤਸਾ ਸੰਸਥਾਨਾਂ ਦੇ ਪ੍ਰਸਿੱਧ ਡਾਕਟਰ ਤੱਕ ਇਸ ਹਸਪਤਾਲ ਵਿਚ ਆ ਕੇ ਆਪ ਇਲਾਜ ਕਰਵਾਉਂਦੇ ਹਨ। ਇਸ ਨਾਲ ਹੀ ਜਿਸ ਲਾਇਲਾਜ ਬਿਮਾਰੀ ਦਾ ਸੰਸਾਰ

ਵਿਚ ਕੋਈ ਲਾਹੇਵੰਦ ਇਲਾਜ ਨਹੀਂ ਹੈ, ਉਸ ਨਾਲ ਪੀੜਤ ਰੋਗੀਆਂ ਨੂੰ "ਦਿਵਯ ਯੋਗ ਮੰਦਰ" ਵਿਚ ਭੇਜਦੇ ਹਨ।

ਡਾਕਟਰ ਲਈ ਵੇਦ ਵਿਚ ਕਿਹਾ ਗਿਆ "ਅਯੰ ਮੇ ਹਸਤੋ ਭਗਵਾਨ ਅਯੰ ਮੇ ਹਸਤੋ ਭਗਵੱਤਰ;" ਉਨ੍ਹਾਂ ਉਪਰ ਪੂਰੀ ਤਰ੍ਹਾਂ ਢੁਕਦਾ ਹੈ। ਅਨੇਕਾਂ ਲਾਇਲਾਜ ਰੋਗੀ ਠੀਕ ਹੋਕੇ ਉਨ੍ਹਾਂ ਪ੍ਰਤੀ ਆਪਣਾ ਧੰਨਵਾਦ ਪ੍ਰਸਤੁਤ ਕਰਦੇ ਹਨ। ਮਾਨਵ ਦੇ ਕਲਿਆਣ ਲਈ ਪੂਰੀ ਤਰ੍ਹਾਂ ਸਮਰਪਿਤ ਅਜਿਹੇ ਮਹਾਨ ਸੰਤ ਨੂੰ ਸਾਡਾ ਲੱਖ ਲੱਖ ਨਮਸਕਾਰ ਹੈ।

ਡਾ.ਬੀ.ਡੀ. ਸ਼ਰਮਾ

(ਸਾਬਕਾ ਮੁਖੀ, ਕੌਮੀ, ਖੋਜ ਸੰਸਥਾਨ, ਬਿਊਰੋ, ਫਾਗਲੀ, ਸ਼ਿਮਲਾ)

ਸ੍ਰੀ ਜੀਵ ਰਾਜ ਭਾਈ ਪਟੇਲ (ਸੂਰਤ)

ਸ੍ਰੀ ਉਪਿੰਦਰ ਭਾਈ ਠੱਕਰ (ਅਹਿਮਦਾਬਾਦ)

ਅਤੇ ਅਚਾਰੀਆਂ ਜੀ ਦੇ ਉਪਕਾਰਾਂ ਨਾਲ ਨਿਵਾਜੇ ਸਾਰੇ ਭਗਤਜਨ।

ਭੋਗਾਂ ਨੂੰ ਮਾਣਨ ਨਾਲ ਸੁਖ, ਸੰਤੁਸ਼ਟੀ ਤੇ ਸ਼ਾਂਤੀ ਪਾਉਣ ਦਾ ਉਪਾਅ ਉਵੇਂ ਹੀ ਬੇਅਰਥ ਹੋਵੇਗਾ, ਜਿਵੇਂ ਕੋਈ ਵਿਅਕਤੀ ਅੱਗ ਵਿਚ ਘੀ ਦੀ ਅਹੂਤੀ ਪਾ ਕੇ ਉਸ ਦੇ ਸ਼ਾਂਤ ਹੋਣ ਬਾਰੇ ਸੋਚ ।

*ਪਰਮ ਪੂਜਨੀਯੇਂ ਸੁਆਮੀ ਰਾਮਦੇਵ ਜੀ ਮਹਾਰਾਜ*

# ਵਾਕਫ਼ੀ

## ਦਿਵਯ ਯੋਗ ਮੰਦਿਰ (ਟਰਸਟ) ਕਨਖਲ

ਦਿਵਯ ਯੋਗ ਮੰਦਿਰ ਟਰਸਟ ਦਾ ਮੁੱਖ ਕੇਂਦਰ ਕਨਖਲ ਸਥਿਤ ਕ੍ਰਿਪਾਲੂ ਬਾਗ ਆਸ਼ਰਮ ਹੈ। ਇਸ ਕ੍ਰਿਪਾਲੂ ਬਾਗ਼ ਆਸ਼ਰਮ ਦੀ ਸਥਾਪਨਾ ਸੰਨ 1932 ਵਿਚ ਸ੍ਰੀ ਸੁਆਮੀ ਕ੍ਰਿਪਾਲੂ ਦੇਵ ਜੀ ਮਾਹਰਾਜ ਨੇ ਕੀਤੀ ਸੀ ਜੋ ਮੂਲ ਰੂਪ ਵਿਚ ਵੀਰ ਭੂਮੀ ਮੇਵਾੜ (ਰਾਜਸਥਾਨ) ਦੇ ਸਨ ਅਤੇ ਉਨ੍ਹਾਂ ਦਾ ਸਨਿਆਸ ਤੋਂ ਪਹਿਲਾਂ ਦਾ ਨਾਮ ਯਤੀ ਕਿਸ਼ੋਰ ਚੰਦ ਸੀ। ਅਜਾਦੀ ਦੀ ਲੜਾਈ ਵਿਚ ਯਤੀ ਕਿਸ਼ੋਰ ਚੰਦ ਜੀ ਨੇ ਸਕ੍ਰਿਆ ਸੁਤੰਤਰਤਾ ਸੈਨਾਨੀ ਦੀ ਭੂਮਿਕਾ ਨਿਭਾਈ, ਉਹ ਹਰਿਦੁਆਰ ਵਿਚ ਅਨੇਕ ਕ੍ਰਾਂਤੀਕਾਰੀਆਂ ਨੂੰ ਸ਼ਰਨ ਦਿੰਦੇ ਸਨ। ਇਥੋਂ ਦੇ ਅਜਾਦੀ ਘੁਲਾਟੀਏ ਵੇਣੀ ਪ੍ਰਸਾਦ 'ਜਿਗਿਆਸੂ' ਉਨ੍ਹਾਂ ਦੇ ਪ੍ਰਮੁੱਖ ਸਹਿਯੋਗੀਆਂ ਵਿਚੋਂ ਸਨ। ਯਤੀ ਕਿਸ਼ੋਰ ਚੰਦ ਜੀ ਨੇ ਹਰਿਦੁਆਰ ਵਿਚ ਸਭ ਤੋਂ ਪਹਿਲੀ ਪਬਲਿਕ ਲਾਇਬ੍ਰੇਰੀ ਦੀ ਸਥਾਪਨਾ ਕੀਤੀ ਅਤੇ ਅਥੱਕ ਮਿਹਨਤ ਕਰਕੇ ਸਾਢੇ ਤਿੰਨ ਹਜਾਰ ਪੁਸਤਕਾਂ ਇਕੱਠੀਆਂ ਕਰਕੇ, ਅਪਰ ਰੋਡ ਸਥਿਤ ਇਸ ਲਾਇਬ੍ਰੇਰੀ ਵਿਚ ਰੱਖੀਆਂ। ਰਾਸ਼ਟਰ ਨਿਰਮਾਣ ਯੋਜਨਾ ਦੇ ਕਾਰਜ ਰੂਪ ਲਈ ਉਨ੍ਹਾਂ ਨੇ ਇਸ ਖੇਤਰ ਵਿਚ ਦਰਜਨਾਂ ਪਾਠਸ਼ਾਲਾਵਾਂ ਖੋਲ੍ਹੀਆਂ। ਗੁਰੂਕੁਲ ਕਾਂਗੜੀ ਵਿਸ਼ਵ ਵਿਦਿਆਲੇ ਦੇ ਸੰਸਥਾਪਕ ਸੁਆਮੀ ਸ਼ਰਧਾਨੰਦ ਜੀ ਨਾਲ ਉਨ੍ਹਾਂ ਦੇ ਬਹੁਤ ਮਿੱਠੇ ਅਤੇ ਨਿਕਟ ਸਬੰਧ ਸਨ। ਪਿਛੋਂ ਬਾਲ ਗੰਗਾਧਰ ਤਿਲਕ, ਮਦਨ ਮੋਹਨ ਮਾਲਵੀਆ, ਮੋਤੀ ਲਾਲ ਨਹਿਰੂ, ਮਹਾਤਮਾਂ ਗਾਂਧੀ, ਚਿਤਰੰਜਨ ਦਾਸ, ਗਣੇਸ਼ ਸ਼ੰਕਰ ਵਿਦਿਆਰਥੀ; ਵੀ.ਜੇ. ਪਟੇਲ, ਹਕੀਮ ਅਜਮਲ ਖਾਨ ਦੇ ਬਹੁਤ ਹੀ ਨੇੜੇ ਸਬੰਧਾਂ ਵਿਚ ਰਹੇ ।

ਯਤੀ ਕਿਸ਼ੋਰ ਚੰਦ ਜੀ ਨੇ 'ਬੰਗ ਵਿਪਲਵ ਦਲ' ਨਾਲ ਜੁੜ ਕੇ ਉਨ੍ਹਾਂ ਵਲੋਂ ਕੱਢੇ ਜਾਂਦੇ ਪੱਤਰਾਂ 'ਯੁਗਾਂਤਰ' ਅਤੇ 'ਲੋਕਾਂਤਰ' ਨੂੰ ਉੱਤਰ ਭਾਰਤ ਵਿਚ ਪ੍ਰਸਾਰਿਤ ਕਰਨ ਦਾ ਖਤਰੇ ਵਾਲਾ ਕੰਮ ਸੰਭਾਲਿਆ। ਬੰਗਲਾ ਅਤੇ ਅੰਗਰੇਜੀ ਵਿਚ ਛਪਣ ਵਾਲਾ ਇਹ ਅਖਬਾਰ ਅੰਗਰੇਜਾਂ ਦੀਆਂ ਅੱਖਾਂ ਵਿਚ ਰੜਕਦਾ ਸੀ। ਬ੍ਰਿਟਿਸ ਸਰਕਾਰ ਅੱਗ ਉਗਲਣ ਵਾਲੇ ਅਤੇ ਕ੍ਰਾਂਤੀਕਾਰੀ ਪੈਦਾ ਕਰਨ ਵਾਲੇ ਇਸ ਅਖਬਾਰ ਤੋ ਥਰ ਥਰ ਕੰਬਦੀ ਸੀ। ਇਹ ਕਿਥੋਂ ਛਪਦਾ ਅਤੇ ਨਿਕਲਦਾ ਹੈ ਕਿਸੇ ਨੂੰ ਪਤਾ ਨਹੀਂ ਸੀ। ਯਤੀ ਕਿਸ਼ੋਰ ਚੰਦ ਜੀ ਇਨ੍ਹਾਂ ਅਖਬਾਰਾਂ ਨੂੰ ਕਦੀ ਹਰਿਦੁਆਰ ਦੇ ਚੰਡੀ ਪਰਬਤ, ਕਦੀ ਨੀਲ ਧਾਰ ਦੀ ਤਲਹੱਟੀ, ਅਤੇ ਕਦੀ ਪਾਲੀਵਾਲ ਸਥਿਤ ਆਪਣੀ ਲਾਇਬ੍ਰੇਰੀ ਵਿਚੋਂ ਲਿਫ਼ਾਫਿਆ ਵਿਚ ਪਾ ਪਾਕੇ ਦੇਸ਼ ਭਰ ਵਿਚ ਪੋਸਟ ਕਰਦੇ ਹੁੰਦੇ ਸਨ। ਇਨ੍ਹਾਂ ਦਿਨਾਂ ਵਿਚ ਹੀ 'ਬੰਗਵਿਲਪ ਦਲ' ਨੇ ਦਿੱਲੀ ਤੇ 'ਲਾਰਡ ਹਾਰਡਿੰਗ ਬੰਬ ਕਾਂਢ' ਕੀਤਾ ਜਿਸ ਦੇ ਨਾਇਕ ਰਾਸ ਬਿਹਾਰੀ ਬੋਸ ਸਨ। ਉਨ੍ਹਾਂ ਨੂੰ ਸ਼ਰਨ ਦੇਣ ਦਾ ਕਾਰਜ ਯਤੀ ਕਿਸ਼ੋਰ ਚੰਦ ਜੀ ਨੂੰ ਸੰਭਾਲਿਆ ਗਿਆ ਸੀ। ਰਾਸ ਬਿਹਾਰੀ ਬੋਸ ਤੇ ਅੰਗਰੇਜ ਸਰਕਾਰ

ਨੇ ਉਸ ਵੇਲੇ ਤਿੰਨ ਲੱਖ ਰੁਪਏ ਦਾ ਇਨਾਮ ਰੱਖਿਆ ਸੀ। ਯਤੀ ਕਿਸ਼ੋਰ ਚੰਦ ਜੀ ਨੇ ਉਨ੍ਹਾਂ ਨੂੰ ਆਪਣੇ ਜੰਗਲ ਵਿਚ ਬਣਾਏ ਆਸ਼ਰਮ ਵਿਚ ਰਖਿਆ। ਉਸ ਵੇਲੇ ਉਨ੍ਹਾਂ ਦੇ ਮਿੱਤ੍ਰ ਹਰੀਸ਼ ਬਾਬੂ ਤਿੰਨ ਸਾਥੀਆਂ ਨਾਲ ਉਨ੍ਹਾਂ ਕੋਲ ਹਰਿਦੁਆਰ ਆਏ ਅਤੇ ਦੱਸਿਆ ਕਿ ਅੰਗਰੇਜ ਸਰਕਾਰ ਨੂੰ ਬੋਸ ਦੇ ਹਰਿਦੁਆਰ ਜਾਂ ਦੇਹਰਾਦੂਨ ਵਿਚ ਛਿਪੇ ਹੋਣ ਦੀ ਭਿਨਕ ਲੱਗ ਗਈ ਹੈ; ਇਸ ਲਈ ਕਿਸੇ ਵੇਲੇ ਵੀ ਛਾਪਾ ਪੈ ਸਕਦਾ ਹੈ। ਉਸ ਵੇਲੇ ਯਤੀ ਕਿਸ਼ੋਰ ਚੰਦ ਜੀ ਨੇ ਉਨ੍ਹਾਂ ਨੂੰ ਪਟਿਆਲਵੀ ਯਾਤਰੀਆਂ ਦੇ ਭੇਸ ਵਿਚ ਦੇਹਰਾਦੂਨ ਐਕਸਪ੍ਰੈਸ ਵਿਚ ਚੜ੍ਹਾ ਦਿੱਤਾ ਤੇ ਬਨਾਰਸ ਲਈ ਰਵਾਨਾ ਕਰ ਦਿੱਤਾ। ਰਾਤ ਦੀ ਗੱਡੀ ਤੇ ਰਾਸ ਬਿਹਾਰੀ ਬਨਾਰਸ ਚਲੇ ਗਏ ਅਤੇ ਸਵੇ ਰ ਨੂੰ ਹੀ ਭਾਰੀ ਪੁਲਿਸ ਫੋਰਸ ਨੇ ਆ ਕੇ ਯਤੀ ਕਿਸ਼ੋਰ ਚੰਦ ਜੀ ਦੀ ਕੁਟੀਆ ਨੂੰ ਘੇਰਾ ਪਾ ਲਿਆ। ਉਨ੍ਹਾਂ ਦੀ ਭਾਲ ਵਿਚ ਜੰਗਲ ਦਾ ਚੱਪਾ ਚੱਪਾ ਫਰੋਲ ਲਿਆ। ਪਰ ਸ਼ੇਰ ਤਾਂ ਨਿੱਕਲ ਕੇ ਬਨਾਰਸ ਅਤੇ ਉਥੋਂ ਸੁਰਖਸ਼ਿਤ ਜਪਾਨ ਜਾ ਚੁੱਕਾ ਸੀ। ਇਹੋ ਯਤੀ ਕਿਸ਼ੋਰ ਚੰਦ ਜੀ ਬਾਅਦ ਵਿਚ ਸਨਿਆਸ ਲੈ ਕੇ ਕ੍ਰਿਪਾਲੂ ਦੇਵ ਜੀ ਮਹਾਰਾਜ ਕਹਾਏ। ਗੁਲਾਮ ਭਾਰਤ ਅੰਦਰ ਸੁਤੰਤਰਤਾ ਦੀ ਅਲਖ ਜਗਾਉਣ ਲਈ ਉਨ੍ਹਾਂ ਨੇ ''ਵਿਸ਼ਵ ਗਿਆਨ' ਨਾਂ ਦੀ ਮਾਸਿਕ ਪੱਤ੍ਰਿਕਾ ਦਾ ਪ੍ਰਕਾਸ਼ਨ ਵੀ ਕੀਤਾ। ਸੁਤੰਤਰਤਾ ਸੈਨਾਨੀ ਅਤੇ ਕ੍ਰਾਂਤੀਕਾਰੀ ਦਾ ਜੀਵਨ ਜਿਉਣ ਵਾਲੇ ਯਤੀ ਕਿਸ਼ੋਰ ਚੰਦ ਜੀ ਦੀ ਯੋਗ ਅਤੇ ਅਧਿਆਤਮ ਵਿਚ ਰੁਚੀ ਪੈਦਾ ਹੋਈ ਅਤੇ ਉਹ ਇਕ ਸਿੱਧ ਯੋਗੀ ਬਣੇ। ਸਨ 1968 ਵਿਚ ਉਹ ਇਸ ਨਾਸ਼ਵਾਨ ਸੰਸਾਰ ਨੂੰ ਛੱਡ ਗਏ।

ਕ੍ਰਾਂਤੀ, ਯੋਗ ਸਾਧਨਾ ਅਤੇ ਅਧਿਆਤਮ ਦੇ ਇਸ ਕੇਂਦਰ ਦੀ ਪੁੰਨ-ਭੂਮੀ ਕ੍ਰਿਪਾਲੂ ਬਾਗ਼ ਆਸ਼ਰਮ ਨੂੰ ਚਲਾਉਣ ਦਾ ਕੰਮ ਮਹਾਰਾਜ ਦੇ ਚੇਲਿਆਂ ਨੇ ਸੰਭਾਲਿਆ। ਇਸੇ ਪਰੰਪਰਾ ਦੀ ਇਕ ਕੜੀ ਸ੍ਰੀ ਸੁਆਮੀ ਸ਼ੰਕਰ ਦੇਵ ਜੀ ਹਨ ਜਿਨ੍ਹਾਂ ਦੇ ਯੋਗ ਸ਼ਿਸ ਸ੍ਰੀ ਸੁਆਮੀ ਰਾਮ ਦੇਵ ਜੀ ਮਹਾਰਾਜ ਨੇ ਇਸ ਆਸ਼ਰਮ ਨੂੰ ਯੋਗ, ਆਯੁਰਵੈਦਿਕ, ਵੈਦਿਕ ਸੰਸਕ੍ਰਿਤੀ ਦੀ ਦਿਵਯ ਜਿਉਤੀ ਨਾਲ ਪ੍ਰਕਾਸ਼ਵਾਨ ਕਰਕੇ; ਇਸ ਨੂੰ ਦੇਸ ਵਿਦੇਸ਼ ਵਿਚ ਜਨ ਮਾਨਸ ਵਿਚ ਸਦਾ ਲਈ ਪ੍ਰਸਿੱਧ ਕਰ ਦਿੱਤਾ ਹੈ। ਸੰਨ 1995 ਵਿਚ ਸਥਾਪਿਤ ਦਿਵਯ ਯੋਗ ਮੰਦਿਰ (ਟਰਸਟ) ਦੇ ਰਾਹੀਂ ਸ੍ਰੀ ਸੁਆਮੀ ਰਾਮ ਦੇਵ ਜੀ ਮਹਾਰਾਜ ਨੇ ਆਪਣੇ ਅਟੁੱਟ ਸਹਾਇਕਾਂ ਅਤੇ ਆਤਮਿਕ ਸਾਂਝੀ ਸਾਥੀਆਂ-ਅਚਾਰੀਆ ਕਰਮਵੀਰ ਜੀ, ਅਚਾਰੀਆਂ ਬਾਲ ਕ੍ਰਿਸ਼ਨ ਜੀ, ਸੁਆਮੀ ਮੁਕਤਾਨੰਦ ਜੀ ਆਦਿ ਦੇ ਸਹਿਯੋਗ ਨਾਲ ਜਿਨ੍ਹਾਂ ਵੱਖ ਵੱਖ ਸੇਵਾਵਾਂ ਨੂੰ ਮੂਰਤੀਮਾਨ ਕੀਤਾ ਹੈ ਉਨ੍ਹਾਂ ਨਾਲ ਭਾਰਤੀ ਜਨ ਮਾਨਸ ਬਹੁਤ ਡੂੰਘਾਈ ਨਾਲ ਪ੍ਰਭਾਵਿਤ ਹੋਇਆ ਹੈ ਅਤੇ ਹੋ ਰਿਹਾ ਹੈ। ਜਿਸ ਦੇ ਫਲ ਸਰੂਪ, ਸਮੁੱਚੇ ਭਾਰਤ ਵਿਚ ਵੇਦ, ਯੋਗ, ਆਯੁਰਵੇਦ ਦੀ ਦਿਵਯ ਤ੍ਰਵੈਣੀ ਵਹਿਣ ਲੱਗੀ ਹੈ। ਇਨ੍ਹਾਂ ਸੰਤ ਆਤਮਾਵਾਂ ਦੇ ਦਿਵਯ-ਪ੍ਰਤਾਪ ਨਾਲ ਕਰੋੜਾਂ ਲੋਕ ਸਰੀਰਕ ਆਰੋਗਤਾ, ਮਾਨਸਿਕ ਸ਼ਾਂਤੀ, ਆਤਮਿਕ ਉਨਤੀ, ਅਧਿਆਤਮਿਕ ਵਿਕਾਸ ਅਤੇ ਬੌਧਿਕ ਚੇਤਨਾ ਦਾ ਲਾਭ ਲੈ ਚੁੱਕੇ ਹਨ ਅਤੇ ਨਿਰੰਤਰ ਲੈ ਰਹੇ ਹਨ। ਸੁਆਮੀ ਰਾਮ ਦੇਵ ਜੀ ਦੇ ਜੀਵਨ ਦਾ ਤਾਂ ਹਰ ਖਿਣ ਪੁੰਨ ਕਰਮਾ ਦੇ ਮਹਾਨ ਕਾਜ ਵਿਚ ਬੀਤ ਰਿਹਾ ਹੈ। ਧਰਮ, ਯੋਗ, ਅਧਿਆਤਮਿਕ ਸਮਾਜ ਸੇਵਾ, ਸਿਖਿਆ, ਲੋਕ ਕਲਿਆਣ ਸਾਰੇ ਖੇਤਰਾਂ ਵਿਚ ਉਹ ਸਮਾਨ ਰੂਪ ਵਿਚ ਗਤੀਮਾਨ ਹਨ। ਫਿਰ ਵੀ ਇਹ

ਸਨਿਆਸੀ ਨਿਰਹੰਕਾਰ ਭਾਵ ਨਾਲ .ਇਹ ਮੰਨ ਕੇ ਚੱਲ ਰਿਹਾ ਹੈ ਕਿ ਅਸੀਂ ਤਾਂ ਨਮਿੱਤ ਮਾਤ੍ਰ ਬਣੇ ਹੋਏ ਹਾਂ ਅਤੇ ਇਹ ਸਭ ਜੋ ਹੋ ਰਿਹਾ ਹੈ, ਜੋ ਹੋਣ ਵਾਲਾ ਹੈ, ਇਹ ਸਭ ਪਰਮ ਪਿਤਾ ਪ੍ਰਮਾਤਮਾ ਦੀ ਇੱਛਾ ਅਨੁਸਾਰ ਹੀ ਹੋ ਰਿਹਾ ਹੈ।

## ਦਿਵਯ ਯੋਗ ਮੰਦਿਰ (ਟਰਸਟ) ਵਲੋਂ ਚਲਾਈ ਜਾ ਰਹੀ ਸੇਵਾ

ਇਕ ਦਹਾਕੇ ਤੋਂ ਵੀ ਘੱਟ ਸਮੇਂ ਵਿਚ ਦਿਵਯ ਯੋਗ ਮੰਦਿਰ (ਟਰਸਟ) ਨੇ ਆਪਣੀਆਂ ਵੱਖ ਵੱਖ ਸੇਵਾਵਾਂ ਨਾਲ ਸਫ਼ਲਤਾ ਦੇ ਜੋ ਮੀਲ ਪੱਥਰ ਗੱਡੇ ਹਨ ਉਨ੍ਹਾਂ ਨੂੰ ਵੇਖਕੇ ਲੋਕਾਂ ਨੂੰ ਲੱਗਣ ਲੱਗਾ ਹੈ ਕਿ ਇਹ ਸਭ ਕੁਝ ਕਿਸੇ ਦੈਵੀ ਚਮਤਕਾਰ ਤੋਂ ਘੱਟ ਨਹੀਂ ਹੈ। ਪਤੰਜਲੀ ਯੋਗਪੀਠ ਦੇ ਰੂਪ ਵਿਚ ਜਿਹੜੀ ਬਹੁਮੁਖੀ ਯੋਜਨਾ ਸਾਕਾਰ ਹੋਣ ਜਾ ਰਹੀ ਹੈ ਉਸ ਨੂੰ ਵੇਖਕੇ ਤਾਂ ਲੋਕਾਂ ਨੂੰ ਲੱਗ ਰਿਹਾ ਹੈ ਕਿ ਸੁਆਮੀ ਰਾਮ ਦੇਵ ਜੀ ਨੂੰ ਤਾਂ ਨਿਸਚਿਤ ਹੀ ਕੋਈ ਦੈਵੀ ਸਿੱਧੀ ਪ੍ਰਾਪਤ ਹੈ। ਅਸਲ ਵਿਚ ਇਹ ਸਭ ਕੁਝ ਉਸ ਪ੍ਰਭੂ ਦੇ ਚਰਨਾਂ ਵਿਚ ਭਰੋਸਾ, ਸਮਰਪਣ ਦੀ ਭਾਵਨਾ, ਸੇਵਾ ਸੰਕਲਪ, ਲੋਕ ਕਲਿਆਣ ਦੀ ਮੰਗਲ ਭਾਵਨਾ ਦਾ ਹੀ ਚਮਤਕਾਰ ਹੈ, ਜਿਸ ਸਦਕਾ ਸੁਆਮੀ ਰਾਮ ਦੇਵ ਜੀ ਮਹਾਰਜ ਚੜ੍ਹਦੀਕਲਾ, ਪ੍ਰੇਰਿਤ ਅਤੇ ਸਕ੍ਰਿਯੇ ਰਹਿੰਦੇ ਹਨ। ਦਿਵਯ ਯੋਗ ਮੰਦਿਰ (ਟਰਸਟ) ਦੇ ਵੱਖ ਵੱਖ ਸੇਵਾ ਕਾਰਜਾਂ ਦਾ ਸੰਖੇਪ ਵਰਣਨ ਇਸ ਪ੍ਰਕਾਰ ਹੈ :-

### • ਯੋਗ ਸਾਧਨਾਂ ਅਤੇ ਯੋਗ ਚਕਿਤਸਾ ਕੈਂਪ ਲਗਾਉਂਣੇ •

ਸੁਆਮੀ ਰਾਮ ਦੇਵ ਜੀ ਦੀ ਅਗਵਾਈ ਅਧੀਨ ਦੇਸ ਭਰ ਵਿਚ ਲਗਾਏ ਜਾਂਦੇ ਯੋਗ ਸਾਧਨਾਂ ਅਤੇ ਯੋਗ ਚਕਿਤਸਾ ਕੈਂਪਾਂ ਨੇ ਇਹ ਭਰਮ ਦੂਰ ਕਰ ਦਿੱਤਾ ਹੈ ਕਿ ਯੋਗ ਕੇਵਲ ਸਰੀਰਕ ਕਸਰਤ ਹੈ। ਪੂਜਨੀਯੇਂ ਸੁਆਮੀ ਜੀ ਨੇ ਯੋਗ ਨੂੰ ਸਰੀਰਕ ਅਰੋਗਤਾ, ਰੋਗ-ਨਿਵਾਰਣ, ਮਾਨਸਿਕ ਸ਼ਾਂਤੀ, ਆਤਮ ਵਿਕਾਸ, ਬੌਧਿਕ ਚੇਤਨਾ, ਅਧਿਆਤਮਿਕ ਉਨੱਤੀ ਦਾ ਅਧਾਰ ਬਣਾਕੇ ਇਕ ਵਸ਼ਿਸ਼ਟ ਅਤੇ ਅਲੋਕਿਕ ਪ੍ਰਿਭਾਸ਼ਾ ਅਤੇ ਅਰਥ ਪ੍ਰਦਾਨ ਕੀਤੇ ਹਨ। ਯੋਗ ਦੇ ਇਸ ਵਿਲੱਖਣ ਪ੍ਰਭਾਵ ਦਾ ਅਹਿਸਾਸ ਨਿਯਮਤ ਰੂਪ ਵਿਚ ਯੋਗ ਅਭਿਆਸ ਕਰਨ ਵਾਲੇ ਸਾਧਕਾਂ ਨੂੰ ਸਾਰਥਕ ਰੂਪ ਵਿਚ ਹੋ ਵੀ ਰਹੀ ਹੈ। ਇਨ੍ਹਾਂ ਕੈਂਪਾਂ ਵਿਚ ਮਹਾਂਰਿਸ਼ੀ ਪਤਾਂਜਲੀਪ੍ਰਣੀਤ ਅਸ਼ਟਾਂਗ ਯੋਗ, ਯਮ, ਨਿਯਮ, ਆਸਣ, ਪ੍ਰਾਣਾਯਾਮ, ਧਾਰਣਾ, ਧਿਆਨ ਤੇ ਸਮਾਧੀ ਦੀ ਸਿਖਿਆ ਦਿੱਤੀ ਜਾਂਦੀ ਹੈ। ਹੁਣ ਪ੍ਰਬੰਧ ਕੀਤਾ ਜਾ ਰਿਹਾ ਹੈ ਕਿ ਪਤੰਜਲੀ ਯੋਗ ਸੂਤਰਾਂ ਦੇ ਨਾਲ ਨਾਲ ਹਠਯੋਗ, ਦਰਸ਼ਨ, ਉਪਨਿਸ਼ਦ, ਵੇਦ, ਚਰਕ, ਸੁਸ਼ਰਤ ਆਦਿ ਗ੍ਰੰਥਾਂ ਤੇ ਅਧਾਰਤ ਲੋੜ ਅਨੁਸਾਰ ਕ੍ਰਿਆਤਮਿਕ ਅਧਿਐਨ ਸੁਆਧਿਯੈ, ਪ੍ਰਸਿਖਸ਼ਣ ਦਾ ਵੀ ਪਬ੍ਰੰਧ ਕੀਤਾ ਜਾਵੇ। ਸ਼ਟ ਕਰਮ-ਨੇਤੀ, ਧੌਤੀ, ਬਸਤੀ ਤ੍ਰਾਟਕ, ਨੌਲੀ ਤੇ ਕਪਾਲ ਭਾਤੀ, ਇਨ੍ਹਾਂ ਛੇ ਯੋਗਿਕ ਕ੍ਰਿਆਵਾਂ ਦੇ ਨਾਲ ਨਾਲ

ਧਿਆਨਯੋਗ ਅਤੇ ਜਪਯੋਗ ਆਦਿ ਦੀ ਕ੍ਰਿਆਤਮਿਕ ਸਿਖਲਾਈ ਦੇਣ ਦਾ ਯੋਗ ਪ੍ਰਬੰਧ ਵੀ ਕੀਤਾ ਜਾ ਰਿਹਾ ਹੈ।

## ●ਬ੍ਰਹਮਕਲਪ ਚਕਿਤਸਾਲਯ (ਹਸਪਤਾਲ)●

ਯੋਗਿਕ ਸ਼ਟਕਰਮ ਦੇ ਨਾਲ ਨਾਲ ਆਯੁਰਵੈਦਿਕ ਪੰਚਕਰਮ-ਮਾਲਿਸ, ਸਵੇਦਨ, ਵਮਨ, ਵਿਰੇਚਨ, ਸਿਰੋਵਸਤੀ ਅਤੇ ਜੜੀ ਬੂਟੀਆਂ ਤੇ ਰਸ-ਰਸਾਇਣਾਂ ਤੇ ਅਧਾਰਿਤ ਆਯੁਰਵੈਦਿਕ ਦਵਾਈਆਂ, ਖਾਦ-ਖੁਰਾਕ, ਪਥ-ਪ੍ਰਹੇਜ, ਸੰਤੁਲਿਤ ਬ੍ਰਹਮ ਚਾਰੀਆ, ਰਿਤੂਚਰੀਆ ਤੇ ਦਿਨ ਚਰੀਆ ਨੂੰ ਇਕੱਠੇ ਕਰਕੇ ਨਵੇਂ ਤੇ ਪੁਰਾਣੇ ਰੋਗਾਂ ਦਾ ਇਲਾਜ ਬ੍ਰਹਮਕਲਪ ਚਕਿਤਸਾ ਪੱਧਤੀ ਦੀ ਮੁਫਤ ਸਲਾਹ ਦੇ ਨਾਲ ਨਾਲ ਹਜਾਰਾਂ ਰੁਪਏ ਦੀ ਦਵਾ ਮੁਫ਼ਤ ਉਨ੍ਹਾਂ ਲੋਕਾਂ ਨੂੰ ਦਿੱਤੀ ਜਾ ਰਹੀ ਹੈ ਜੋ ਗੁਰਬਤ ਕਾਰਨ ਦਵਾਈ ਖ੍ਰੀਦ ਨਹੀਂ ਸਕਦੇ।

ਬ੍ਰਹਮਕਲਪ ਹਸਪਤਾਲ ਵਿਚ ਹਾਈ ਬਲੱਡਪ੍ਰੈਸਰ, ਸ਼ੂਗਰ, ਦਿਲ ਦੇ ਰੋਗ, ਅਸਥਮਾ, ਮੋਟਾਪਾ, ਐਸਡਿਟੀ, ਅਲਰਜੀ, ਅਲਸਰ, ਸਰਵਾਈਕਲ, ਸਪੌਂਡੋਲਾਈਟਸ, ਸਿਯਾਟਕਾ, ਆਰਥੋਰਾਈਟਸ, ਕੈਂਸਰ ਪਹਿਲੀ ਤੇ ਦੂਜੀ ਸਟੇਜ ਚਕਿਤਸਾਲਯ (ਹਸਪਤਾਲ) ਵਿਚ ਕੀਤਾ ਜਾ ਰਿਹਾ ਹੈ। ਐਕੂਪ੍ਰੈਸ਼ਰ, ਯੋਗ ਅਤੇ ਆਸਣ, ਪ੍ਰਾਣਾਯਾਮ ਦੀ ਸਿਖਲਾਈ ਅਤੇ ਪ੍ਰਕਿਰਤਕ ਆਦਿ ਪੁਰਾਣੇ ਅਤੇ ਦੁਖਦਾਈ ਰੋਗਾਂ ਦਾ ਇਲਾਜ ਬਿਨਾਂ ਅਪ੍ਰੇਸ਼ਨ ਕੀਤਾ ਜਾਂਦਾ ਹੈ।

ਪਤੰਜਲੀ ਯੋਗਪੀਠ ਵਿਚ ਬ੍ਰਹਮਕਲਪ ਹਸਪਤਾਲ ਨੂੰ ਵਿਸ਼ਾਲ ਰੂਪ ਪ੍ਰਦਾਨ ਕਰਦੇ ਹੋਏ ਇਸ ਨੂੰ ਮਰੀਜਾਂ ਦੇ ਦਾਖਲ ਹੋਣ ਵਾਲਾ ਹਸਪਤਾਲ ਵੀ ਬਣਾਇਆ ਜਾ ਰਿਹਾ ਹੈ, ਜਿਥੇ ਦਾਖਲ ਹੋ ਕੇ ਰੋਗੀ ਆਪਣਾ ਇਲਾਜ ਕਰਵਾ ਸਕਣਗੇ।

ਪੂਜਨੀਯੇਂ ਸੁਆਮੀ ਜੀ ਮਹਾਰਾਜ ਦਾ ਸਾਫ਼ ਕਹਿਣਾ ਹੈ ਕਿ ਸਾਨੂੰ ਪੂਰੀ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਅਸੀਂ ਰੋਗੀ ਨਾ ਹੋਈਏ ਤੇ ਜੇ ਰੋਗ ਹੋ ਵੀ ਜਾਵੇ ਤਾਂ ਪਹਿਲ ਯੋਗ ਨੂੰ ਦੇ ਕੇ, ਉਸੇ ਨਾਲ ਆਪਣੇ ਆਪ ਨੂੰ ਠੀਕ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਜੇ ਦਵਾਈ ਲੈਣੀ ਵੀ ਪਵੇ ਤਾਂ ਆਯੁਰਵੈਦਿਕ ਦਾਵਈਆਂ ਨੂੰ ਪਹਿਲ ਦਿੱਤੀ ਜਾਵੇ ਕਿਉਂਕਿ ਇਹ ਸਾਡੀ ਮਿੱਟੀ, ਸਾਡੀ ਸੰਸਕ੍ਰਿਤੀ ਤੇ ਪ੍ਰਕਿਰਤੀ ਨਾਲ ਜੁੜੀ ਹੋਈ ਧ੍ਰੋਹਰ ਹੈ। ਪਰੰਤੂ ਇਸ ਲਈ ਸ਼ੁਧ ਰੂਪ ਵਿਚ ਦਿਵਯ ਫਾਰਮੈਸੀ ਦੀ ਗੁਣਵੱਤਾ ਵਾਲੀਆਂ ਦਵਾਈਆਂ ਦਾ ਹੋਣਾ ਅਤੀ ਜਰੂਰੀ ਹੈ। ਸਸਤੀ ਤੇ ਗੁਣਵੱਤਾ ਵਾਲੀਆਂ ਦਵਾਈਆਂ ਉਪਲਭਦ ਕਰਵਾਉਣ ਲਈ ਦਿਵਯ ਯੋਗ ਮੰਦਿਰ (ਟਰਸਟ) ਨੇ ਦਿਵਯ-ਫਾਰਮੇਸੀਂ ਦੀ ਸਥਾਪਨਾ ਆਸ਼ਰਮ ਦੇ ਅੰਦਰ ਹੀ ਕੀਤੀ ਹੋਈ ਹੈ। ਇਸ ਵਿਚ ਸ਼ੁੱਧ, ਗੁਣਵੱਤਾ ਯੁਕਤ, ਸ਼ਾਸਤ੍ਰ ਵਿਧੀ ਅਨੁਸਾਰ ਸਵੈਨੁਭੂਤ ਯੋਗ, ਭਸਮ ਤੇ ਪਿਸ਼ਟੀ, ਸਵਰਨਘਟਿਤ ਯੋਗ ਤੇ ਰਸ, ਰਸਾਇਣ, ਵਟੀ, ਗੁੱਗਲ, ਚੂਰਨ, ਅਵਲੇਹ, ਸਤ, ਕਵਾਥ, ਘ੍ਰਿਤ, ਤੇਲ, ਲੋਹ,

ਮੰਡੂਰ, ਪ੍ਰਪਟੀ ਆਦਿ ਤਿਆਰ ਹੁੰਦੇ ਹਨ। ਸਾਡੀ ਪੂਰੀ ਕੋਸ਼ਿਸ਼ ਹੈ ਕਿ ਇਹ ਆਮ ਲੋਕਾਂ ਨੂੰ ਘੱਟੋ ਘੱਟ ਕੀਮਤ ਤੇ ਮਿਲ ਸਕੇ। ਸਾਡੇ ਬਣਾਈਆਂ ਜਾਣ ਵਾਲੀਆਂ ਦਵਾਈਆਂ ਅਸੀਂ ਸੀਮਤ ਮਾਤਰਾ ਵਿਚ ਹੀ ਤਿਆਰ ਕਰ ਸਕਦੇ ਹਾਂ, ਇਸ ਲਈ ਕਈ ਵਾਰ ਤੁਹਾਨੂੰ ਦਵਾਈ ਨਾ ਹੋਣ ਕਰਕੇ ਨਿਰਾਸ ਮੁੜਨਾ ਪੈਂਦਾ ਹੈ।

ਇਸ ਲਈ ਬਹੁਤ ਛੇਤੀ ਦਿਵਯ-ਫਾਰਮੇਸੀ ਦਾ ਵਿਸਥਾਰ ਕਰਨ ਦੀ ਯੋਜਨਾ ਨੂੰ ਕਾਰਜ ਰੂਪ ਦਿੱਤਾ ਜਾ ਰਿਹਾ ਹੈ ਜਿਸ ਨਾਲ ਅਸੀਂ ਤੁਹਾਡੀ ਸਭ ਦੀ ਲੋੜ ਅਨੁਸਾਰ ਅਤੇ ਸਾਡੇ ਤੋ ਕੀਤੀ ਜਾਂਦੀ ਆਸ ਨੂੰ ਪੂਰਾ ਕਰ ਸਕੀਏ।

## ●ਅਨੁਸਨਧਾਨਸ਼ਾਲਾ (ਲੈਬੋਰੇਟਰੀ)●

ਦਿਵਯਯੋਗ ਮੰਦਿਰ (ਟਰਸਟ) ਦੀ ਆਪਣੀ ਇੱਕ ਲੈਬੋਰੇਟਰੀ ਹੈ ਜਿਸ ਦਾ ਕੰਮ ਰਵਾਇਤੀ ਦਵਾਈਆਂ ਤੋਂ ਬਿਨਾਂ ਨਵੀਆਂ ਦਵਾਈਆਂ ਦੀ ਖੋਜ ਕਰਨਾ, ਵਰ੍ਹਿਆਂ ਤੋਂ ਨਾ ਮਿਲਣ ਵਾਲੀਆਂ ਦਵਾਈਆਂ ਦੀ ਭਾਲ ਕਰਨਾ, ਦਿਵਯ ਫਾਰਮੇਸੀ ਲਈ ਖ੍ਰੀਦੀਆਂ ਗਈਆਂ ਜੰਗਲੀ ਬੂਟੀਆਂ ਦੀ ਗੁਣਵੱਤਾ ਦੀ ਚਾਂਜ ਕਰਨਾ, ਸ਼ਾਸਤਰ ਵਿਧੀ ਅਨੁਸਾਰ ਦਵਾਈਆਂ ਦੀ ਗੁਣਵੱਤਾ ਦੀ ਚਾਂਜ ਕਰਨਾ, ਸ਼ਾਸਤਰ ਵਿਧੀ ਅਨੁਸਾਰ ਦਵਾਈਆਂ ਤਿਆਰ ਕਰਨ ਨੂੰ ਯਕੀਨੀ ਬਣਾਉਣਾ, ਚਕਿਤਸਾ ਜਗਤ ਵਿਚ ਹੋ ਰਹੀਆਂ ਨਵੀਆਂ ਖੋਜਾਂ ਅਤੇ ਵਿਕਸਿਤ ਹੋ ਰਹੀਆਂ ਤਕਨੀਕਾਂ ਦੀ ਆਧੁਨਿਕ ਅਤੇ ਨਵੀਨ ਜਾਣਕਾਰੀ ਪ੍ਰਾਪਤ ਕਰਨਾ, ਲਾਇਬ੍ਰੇਰੀ ਲਈ ਆਯੁਰਵੇਦ ਉਪਰ ਲਿਖੀਆਂ ਜਾ ਰਹੀਆਂ ਨਵੀਆਂ ਪੁਸਤਕਾਂ ਖ੍ਰੀਦਣਾ, ਦਵਾਈਆਂ ਵਾਲੀਆਂ ਜੜੀ ਬੂਟੀਆਂ ਪੈਦਾ ਕਰਨਾ ਅਤੇ ਵਾਧਾ ਕਰਨਾ, ਵਪਾਰਿਕ ਹਿਤਾਂ ਦੀ ਖੋਜ ਕਰਨਾ ਅਤੇ ਸਾਹਿਤ ਤਿਆਰ ਕਰਕੇ ਉਸ ਦਾ ਪ੍ਰਕਾਸ਼ਨ ਕਰਨਾ ਹੈ। ਇਸ ਲੈਬੋਰੇਟਰੀ ਨੇ ਬਹੁਤ ਸਾਰੇ ਉਤਮ ਯੋਗ ਤਿਆਰ ਕਰਕੇ ਤਹਲਕਾ ਮਚਾ ਦਿੱਤਾ ਹੈ। ਸੈਂਕੜੇ ਵਰ੍ਹਿਆਂ ਤੋਂ ਅਸ਼ਟਵਰਗ ਦੇ ਚਾਰ ਪੌਦਿਆਂ ਬਾਰੇ ਇਹ ਮੰਨ ਲਿਆ ਗਿਆ ਸੀ ਕਿ ਕੁਦਰਤੀ ਕਾਰਨਾ ਕਰਕੇ ਇਹ ਪੌਦੇ ਆਪਣੀ ਹੋਂਦ ਖੋ ਬੈਠੇ ਹਨ ਪਰੰਤੂ ਇਸ ਲੈਬੋਰੇਟਰੀ ਦੇ ਮਹਾਨ ਵਿਅਕਤੀਆਂ ਨੇ ਬੇਹੱਦ ਮਿਹਨਤ ਕਰਕੇ, ਡੂੰਘੀ ਰੁਚੀ ਤੇ ਗੰਭੀਰ ਲਗਨ ਤੇ ਸਮਰਪਣ ਭਾਵਨਾ ਦਾ ਪ੍ਰਮਾਣ ਦਿੰਦਿਆਂ, ਹਿਮਾਲਯ ਦੀਆਂ ਬਰਫ਼ੀਲੀਆਂ ਸਿਖਰਾਂ ਤੋਂ ਇਨ੍ਹਾਂ ਚਾਰੇ ਦੁਰਲੱਭ ਦਵਾਈਆਂ ਨੂੰ ਖੋਜ ਲਿਆ ਹੈ। ਅਸ਼ਟਵਰਗ ਤੇ ਟਰਸਟ ਵੱਲੋਂ ਅੰਗਰੇਜੀ ਤੇ ਹਿੰਦੀ ਵਿਚ ਪ੍ਰਕਾਸ਼ਿਤ ਪੁਸਤਕ ਵਿਚ ਇਸ ਵਰਣਨਯੋਗ ਖੋਜ ਦਾ ਵਿਸਥਾਰ ਪੂਰਵਕ ਵੇਰਵਾ ਦਿੱਤਾ ਗਿਆ ਹੈ। (ਕੋਸ਼ਿਸ਼ ਹੈ ਕਿ ਇਹ ਪੁਸਤਕ ਪੰਜਾਬੀ ਦੇ ਪਾਠਕਾਂ ਨੂੰ ਵੀ ਉਪਲਭਦ ਕਰਵਾਈ ਜਾਵੇ)

## ● ਦਿਵਯ ਔਸ਼ਧੀ ਬਗੀਚੀ●

ਹਿਮਾਲਯ ਖੇਤਰ ਸਹਿਤ ਦੇਸ਼-ਵਿਦੇਸ਼ ਵਿਚ ਮਿਲਣ ਵਾਲੀਆਂ ਲਾਹੇਵੰਦ, ਦੁਰਲਭ ਅਤੇ ਸਹਜਿ ਮਿਲਣ ਵਾਲੀਆਂ ਜੀਵਨ-ਦਾਇਕ ਜੜੀ-ਬੂਟੀਆਂ ਦੇ ਗਿਆਨ, ਰੱਖਿਆ ਤੇ ਵਾਧੇ ਲਈ ਆਰੰਭ ਤੋਂ ਹੀ ਆਸ਼ਰਮ ਦੇ ਅੰਦਰ ਸਾਰਥਕ ਜਤਨ ਕੀਤੇ ਜਾ ਰਹੇ ਹਨ। ਪਰੰਤੂ ਥਾਂ ਦੀ ਘਾਟ ਕਾਰਨ ਇਸ ਯੋਜਨਾ ਨੂੰ ਵਿਸ਼ਾਲ ਅਤੇ ਲੋੜੀਂਦਾ ਸਰੂਪ ਨਹੀਂ ਦਿੱਤਾ ਜਾ ਸਕਿਆ। ਹੁਣ

ਪਤੰਜਲੀ ਯੋਗਪੀਠ ਵਿਚ ਇਸ ਕੰਮ ਲਈ ਲੋੜੀਂਦੀ ਜਮੀਨ ਉਪਲਭਦ ਹੈ। ਇਸ ਲਈ ਵਿਸ਼ਾਲ ਪੱਧਰ ਤੇ ਇਨ੍ਹਾਂ ਨੂੰ ਲਗਾਉਣ ਅਤੇ ਪਾਲਣ ਦੀ ਯੋਜਨਾ ਉਲੀਕ ਲਈ ਗਈ ਹੈ। ਦਵਾਈਆਂ ਲਈ ਜਿਨ੍ਹਾਂ ਜੜੀਆਂ ਦੇ ਤਾਜੇ ਪੱਤੇ, ਰਸ, ਜੜ ਅਤੇ ਫਲ ਦੀ ਲੋੜ ਹੁੰਦੀ ਹੈ ਉਹ ਇਸ ਦਿਵਯ ਔਸ਼ਧੀ ਬਗੀਚੀ ਵਿਚੋ ਥੋੜ੍ਹੇ ਸਮੇਂ ਵਿਚ ਹੀ ਪੂਰੀ ਹੋ ਜਾਵੇਗੀ ਗਮਲਿਆਂ ਵਿਚ ਲਗਾਏ ਪੌਦੇ ਅਤੇ ਬੀਜ ਵਿਕਰੀ ਲਈ ਉਪਲਭਦ ਹੋਣਗੇ।

## •ਦਿਵਯ ਗਊਸ਼ਾਲਾ ਦੀ ਸਥਾਪਨਾ•

ਭਾਰਤੀ ਨਸਲ ਦੀਆਂ ਦੇਸੀ ਗਊਆਂ ਦੀ ਪਾਲਣਾ, ਵਾਧੇ ਅਤੇ ਦਵਾਈਆਂ ਤਿਆਰ ਕਰਨ ਲਈ ਲੋੜੀਂਦੇ ਗੋਕੇ ਦੁੱਧ, ਗਊ ਦਾ ਘਿਓ, ਗਊ-ਮੂਤਰ ਆਦਿ ਦੀ ਪ੍ਰਾਪਤੀ ਲਈ, ਗਊ ਰਖਿਆ ਅਤੇ ਗਊਵੰਸ ਦੇ ਵਾਧੇ ਦਾ ਸੰਕਲਪ ਆਸ਼ਰਮ ਵਿਚ ਪਹਿਲਾਂ ਤੋਂ ਹੀ ਚੱਲ ਰਿਹਾ ਹੈ, ਪਰੰਤੂ ਹੁਣ ਪਤੰਜਲੀ ਯੋਗ ਪੀਠ ਵਿਚ ਇਸ ਨੂੰ ਵਿਸ਼ਾਲ ਰੂਪ ਪ੍ਰਦਾਨ ਕੀਤਾ ਜਾ ਰਿਹਾ ਹੈ, ਜਿਥੇ ਹਜਾਰਾਂ ਗਊਆਂ ਦਾ ਪਾਲਣ-ਪੋਸ਼ਣ ਹੋਵੇਗਾ। ਇਨ੍ਹਾਂ ਦੇ ਗੋਹੇ ਤੋਂ ਹੀ ਕੰਪੋਸਟ ਅਤੇ ਜੈਵਿਕ ਖਾਦ ਬਣਾਕੇ ਪ੍ਰਯੋਗ ਵਿਚ ਲਿਆਂਦਾ ਜਾਵੇਗਾ ਜਿਸ ਨਾਲ ਕਿ ਰਸਾਇਣਕ ਉਰਵਰਕ (ਖਾਦ) ਤੋਂ ਰਹਿਤ ਅੰਨ, ਫਲ, ਸਬਜੀ, ਦੁੱਧ ਉਪਲਭਦ ਹੋ ਸਕੇ । ਗੋਹੇ ਤੋਂ ਗੋਬਰ ਗੈਸ ਵੀ ਤਿਆਰ ਕੀਤੀ ਜਾਵੇਗੀ, ਜਿਸ ਨਾਲ ਆਸ਼ਰਮ ਦੀਆਂ ਹੋਰ ਲੋੜਾਂ ਪੂਰੀਆਂ ਹੋ ਸਕਣ। ਇਨ੍ਹਾਂ ਦੇਸੀ ਗਾਊਆਂ ਦੀ ਵਰਤੋਂ ਨਸਲ ਸੁਧਾਰ ਲਈ ਵੀ ਕੀਤੀ ਜਾਵੇਗੀ ਜਿਸ ਨਾਲ ਗਊਵੰਸ ਨੂੰ ਪ੍ਰਤਿਸ਼ਠਾ ਅਤੇ ਪ੍ਰਮਾਣਿਕਤਾ ਦਲਾਈ ਜਾ ਸਕੇ।

## •ਵੈਦਿਕ ਯੱਗਅਨੁਸਠਾਨ (ਅਗਨੀਹੋਤਰ)•

ਅਗਨੀਹੋਤਰ ਅਸਲ ਵਿਚ ਆਪਣੇ ਆਪ ਵਿਚ ਇਕ ਵਿਗਿਆਨ ਹੈ। ਵਾਤਾਵਰਣ ਨੂੰ ਸ਼ੁੱਧ ਅਤੇ ਸੰਤੁਲਿਤ ਬਣਾਕੇ ਰੱਖਣ ਲਈ, ਰੁੱਤਾਂ ਨੂੰ ਠੀਕ ਰੱਖਣ ਲਈ, ਬਨਸਪਤੀ ਦੀ ਰੱਖਿਆ ਅਤੇ ਵਾਧੇ ਲਈ, ਕੁਦਰਤੀ ਕਰੋਪਾਂ ਅਤੇ ਆਪਤਾਵਾਂ ਦੀ ਹਾਲਤ ਉਪਰ ਨਿਅੰਤਰਣ ਰੱਖਣ ਲਈ, ਜਟਿਲ ਰੋਗਾਂ ਦੇ ਇਲਾਜ ਲਈ ਅਤੇ ਧਾਰਮਿਕ ਤੇ ਅਧਿਆਤਮਕ ਅਨੁਸਠਾਨਾਂ ਲਈ ਅੱਗ ਵਿਚ ਆਹੁਤੀ ਪਾਉਣ ਦਾ ਭਾਰਤੀ ਪਰੰਪਰਾ ਵਿਚ ਵਿਸ਼ੇਸ਼ ਸਥਾਨ ਰਿਹਾ ਹੈ। ਇਸ ਰਿਸ਼ੀ ਪਰੰਪਰਾ ਨੂੰ ਆਦਰਸ਼ ਮੰਨਕੇ ਆਸ਼ਰਮ ਵਿਚ ਹਰ ਰੋਜ ਹਵਨ ਯੱਗ ਕੀਤਾ ਜਾਂਦਾ ਹੈ। ਪਤੰਜਲੀ ਯੋਗ ਪੀਠ ਵਿਚ ਇਕ ਵਿਸ਼ਾਲ ਯੱਗਸ਼ਾਲਾ ਦਾ ਨਿਰਮਾਣ ਕੀਤਾ ਜਾ ਰਿਹਾ ਹੈ। ਯੱਗ ਦੇ ਉਕਤ ਲਾਭਕਾਰੀ ਬਿੰਦੂਆ ਉਪਰ ਵਿਗਿਆਨਕ ਢੰਗ ਨਾਲ ਖੋਜ ਤੇ ਅਨੁਸਧਾਨ ਕਾਰਜ ਵੀ ਹੋਵੇਗਾ।

## •ਵੈਦਿਕ ਗੁਰੂਕਲ•

ਹਰਿਆਣਾ ਰਾਜ ਦੇ ਰਿਵਾੜੀ ਤੋਂ ਲੱਗ ਭੱਗ 8 ਕਿਲੋਮੀਟਰ ਦੂਰ ਕਿਸ਼ਨਗੜ੍ਹ - ਘਸੇ

ੜਾ ਵਿਚ ਵੈਦਿਕ ਸੰਸਕ੍ਰਿਤੀ, ਸੰਸਕਾਰ, ਉੱਚਆਦਰਸ਼ ਤੇ ਉਨੱਤ ਆਧੁਨਿਕ ਸਿਖਿਆ ਸਹਿਤ, ਮੁਫ਼ਤ, ਵਿਦਿਆ-ਤੀਰਥ ਗੁਰੂਕੁਲ ਦਾ ਸੰਚਾਲਨ ਕੀਤਾ ਜਾ ਰਿਹਾ ਹੈ। ਜਿਥੇ ਉੱਚ ਵਰਗ ਦੇ ਨਾਲ ਨਾਲ ਪੇਂਡੂ ਅਤੇ ਗੀਰਬ ਬੱਚਿਆ ਨੂੰ ਨੇਕ ਸੰਸਕਾਰਾਂ ਦੇ ਨਾਲ ਨਾਲ ਸਿਖਿਆ ਵੀ ਪ੍ਰਾਪਤ ਹੋ ਸਕੇਗੀ। ਹਾਲਾਂ ਗੁਰੂਕਲ ਵਿਚ ਭਵਨ ਨਿਰਮਾਣ ਆਦੀ ਦੀ ਹੋਰ ਲੋੜ ਹੈ ਤਾਂ ਜੋ ਹੋਰ ਵਧੇ ਰੇ ਬੱਚੇ ਸਿਖਿਆ ਪ੍ਰਾਪਤ ਕਰ ਸਕਣ।

## ● ਗੰਗੋਤਰੀ ਸਥਿਤ ਸਾਧਨਾ ਆਸ਼ਰਮ ●

ਦਿਵਯ ਯੋਗ ਮੰਦਿਰ (ਟਰਸਟ) ਨੇ ਜਿਗਿਆਸੂ ਸਾਧਕਾਂ ਤੇ ਹਿਮਾਲੀਯਾ ਦੇ ਖੇਤਰ ਵਿਚ ਮਿਲਣ ਵਾਲੀਆਂ ਦੁਰਲੱਭ ਜੜੀ-ਬੂਟੀਆਂ ਦੇ ਅਨੁਸਨਧਾਨ ਅਤੇ ਰੱਖਿਆ ਲਈ ਗੰਗੋਤਰੀ ਵਿਚ ਆਸ਼ਰਮ ਦੀ ਸਥਾਪਨਾ ਕੀਤੀ ਹੈ, ਜਿਸ ਨੂੰ ਹਾਲੀ ਵਿਸ਼ਾਲ ਤੇ ਯੋਗ ਸਰੂਪ ਦੇਣਾ ਰਹਿੰਦਾ ਹੈ.

## ●ਪਤੰਜਲੀ ਯੋਗਪੀਠ ਦੀ ਸਥਾਪਨਾ●

'ਪਤੰਜਲੀ ਯੋਗਪੀਠ' ਮੂਲ ਸੰਸਥਾ ਦਿਵਯ ਯੋਗ ਮੰਦਿਰ (ਟਰਸਟ) ਕਨਖਲ ਦੀ ਬਹੁਮੁਖੀ ਯੋਜਨਾ ਹੈ ਜੋ ਲੱਗ ਭੱਗ ਇੱਕ ਹਜਾਰ ਵਿਘੇ ਜਮੀਨ ਤੇ ਬਣਨ ਜਾ ਰਿਹਾ ਹੈ। ਯੋਗਪੀਠ ਵੇਦ, ਯੋਗ, ਆਯੁਰਵੇਦ, ਦੇ ਪ੍ਰਚਾਰ-ਪ੍ਰਸਾਰ, ਪ੍ਰਸਿਖਸ਼ਣ ਅਨੁਸਨਧਾਨ ਦੇ ਖੇਤਰ ਵਿਚ ਮਹੱਤਵਪੂਰਣ ਭੂਮਿਕਾ ਨਿਭਾਏਗਾ, ਲੱਗ ਭੱਗ ਦੋ ਹਜਾਰ ਸਾਧਕ- ਸਾਧਿਕਾਵਾਂ ਨੂੰ ਇਹ ਪੀਠ ਰਹਾਇਸ਼ੀ ਸੁਵਿਧਾ ਪ੍ਰਦਾਨ ਕਰੇਗਾ। ਲੱਗ ਭੱਗ ਢਾਈ ਹਜਾਰ ਕਮਰਿਆਂ, ਭਵਨਾਂ, ਹਾਲਾਂ ਦਾ ਇਹ ਵਿਸਾਲ ਪਰਿਸਰ ਹੋਵੇਗਾ, ਜਿਸ ਵਿਚ ਫਾਰਮੇਸੀ, ਹਸਪਤਾਲ, ਗਊਸ਼ਾਲਾ, ਜੜੀ-ਬੂਟੀਆਂ ਦਾ ਬਗੀਚਾ, ਯੋਗ ਸੰਦੇਸ਼ ਤੇ ਸਾਹਿਤ ਪ੍ਰਕਾਸ਼ਨ ਤੇ ਬਿਕਰੀ ਅਨੁਸਧਾਨ ਵਿਭਾਗ, ਲਾਇਬ੍ਰੇਰੀ, ਛਾਪਾਖਾਨਾਂ, ਅੰਨਪੂਰਣਾ, ਯੋਗ ਕੇਂਦਰ, ਯੋਗਸ਼ਾਲਾ, ਆਧੁਨਿਕ ਸੁਵਿਧਾਵਾਂ ਵਾਲੇ ਹੋਣਗੇ। ਇਸ ਪਰਿਸਰ ਵਿਚ ਆਉਣ ਵਾਲਿਆਂ ਨੂੰ ਸ਼ੁਧ, ਸਾਤਵਿਕ ਭੋਜਨ ਉਪਲਭਦ ਹੋਵੇਗਾ ਜੋ ਐਲ.ਪੀ. ਜੀ., ਰਸਾਇਣਿਕ ਖਾਦ ਅਤੇ ਕੀਟਨਾਸ਼ਕਾਂ ਤੋਂ ਸਦਾ ਰਹਿਤ ਹੋਵੇਗਾ। ਇਹ ਪਰਿਸਰ ਵਿਸ਼ਵ ਕਵੀ ਰਵਿੰਦਰਨਾਥ ਟੈਗੋਰ ਦੇ ਸ਼ਾਂਤੀ ਨੀਕੇਤਨ ਵਾਂਗ ਪੂਰਣ ਰੂਪ ਵਿਚ ਆਤਮ ਨਿਰਭਰ ਅਤੇ ਸਵੈਆਸ਼ਰਿਤ ਆਸ਼ਰਮ ਦੇ ਰੂਪ ਵਿਚ ਵਿਕਸਿਤ ਹੋਕੇ ਕਰੋੜਾਂ ਲੋਕਾਂ ਲਈ ਆਰੋਗਤਾ, ਯੋਗ ਅਭਿਆਸ, ਮਾਨਸਿਕ ਸ਼ਾਂਤੀ ਅਤੇ ਅਧਿਤਮਿਕ ਵਿਕਾਸ ਦੀ ਸ਼ਰਧਾਮਈ ਤਪੋਭੂਮੀ ਦੇ ਰੂਪ ਵਿਚ ਲੋਕਪ੍ਰਿਐ ਸੰਸਥਾਨ ਦਾ ਸਰੂਪ ਗ੍ਰਹਿਣ ਕਰ ਸਕੇਗਾ। ਸੌ ਕਰੋੜ ਰੁਪਏ ਦੀ ਇਸ ਐਤਿਐਤ ਵਿਸ਼ਾਲ ਬਹੁਮਖੀ ਯੋਜਨਾ ਨੂੰ ਭਾਰਤ ਦੇ ਕਰੋੜਾਂ ਯੋਗ ਸਾਧਕ - ਸਾਧਕਾਵਾਂ ਦੇ ਆਰਥਿਕ ਸਹਿਯੋਗ ਨਾਲ ਹੀ ਪੂਰਾ ਕਰਨ ਦਾ ਸੰਕਲਪ ਸੁਆਮੀ ਰਾਮ ਦੇਵ ਜੀ ਨੇ ਲਿਆ ਹੈ, ਜੋ ਪਰਮਪਿਤਾ ਪਰਮਾਤਮਾ ਦੀ ਅਸੀਮ ਪ੍ਰੇਰਣਾ ਅਤੇ ਕਿਰਪਾ ਸਦਕਾ ਪੂਰਾ ਹੋਣ ਜਾ ਰਿਹਾ ਹੈ। ਇਸ ਦਾ ਅਰੰਭ 19 ਸਤੰਬਰ 2004 ਨੂੰ ਹੋ ਗਿਆ ਹੈ।

ਇਸ ਯੋਗ ਪੀਠ ਦੀ ਮੈਂਬਰਸ਼ਿਪ ਹਾਸਲ ਕਰਨ ਲਈ ਜੋ ਸਹਿਯੋਗ ਰਾਸ਼ੀ ਟਰਸਟ ਨੇ ਨਿਸਚਿਤ ਕੀਤੀ ਹੈ ਉਹ ਇਸ ਪ੍ਰਕਾਰ ਹੈ :-

| | | |
|---|---|---|
| 1 | ਸੰਸਥਾਪਕ ਮੈਂਬਰ | 5,00,000/- |
| 2 | ਸੰਰਖਕਸ਼ਕ ਮੈਂਬਰ | 2,51,000/- |
| 3. | ਆਜੀਵਨ ਮੈਂਬਰ | 1,00,000/- |
| 4. | ਵਸ਼ਿਸ਼ਟ ਮੈਂਬਰ | 51,000/- |
| 5. | ਸਮਾਨਿਤ ਮੈਂਬਰ | 21,000/- |
| 6. | ਸਾਮਾਨਯ (ਆਮ) ਮੈਂਬਰ | 11,000/- |

## • ਯੋਗ ਸੰਦੇਸ਼ (ਹਿੰਦੀ ਮਾਸਿਕ ਰਸਾਲੇ) ਦਾ ਪ੍ਰਕਾਸ਼ਨ •

ਦਿਵਯ ਯੋਗ ਮੰਦਿਰ (ਟਰਸਟ) ਨਾਲ ਜੁੜੇ ਹਜਾਰਾਂ ਸਾਧਕ, ਸਾਧਕਾਵਾਂ ਵਲੋਂ ਇਕ ਲੰਮੇ ਸਮੇਂ ਤੋਂ ਕੀਤੀ ਜਾ ਰਹੀ ਮੰਗ ਨੂੰ ਧਿਆਨ ਵਿਚ ਰਖਦਿਆਂ ਟਰਸਟ ਨੇ ਸਤੰਬਰ, 2003 ਤੋਂ ਅਨੁਭਵੀ ਸੰਪਾਦਕ ਮੰਡਲ ਦੇ ਸੰਪਾਦਨ ਵਿਚ ਯੋਗ ਸੰਦੇਸ਼ ਨਾਮਕ ਰਸਾਲੇ ਦਾ ਪ੍ਰਕਾਸ਼ਨ ਆਰੰਭ ਕੀਤਾ ਹੈ। ਔਸਤਨ ਹਰ ਮਹੀਨੇ ਹਜਾਰਾਂ ਮੈਂਬਰ ਇਸ ਦੇ ਗ੍ਰਾਹਕ ਬਣ ਰਹੇ ਹਨ ਜੋ ਇਸ ਦੀ ਲੋਕ ਪ੍ਰੀਯਤਾ ਦਾ ਪ੍ਰਮਾਣ ਹੈ। ਇਸ ਵੇਲੇ ਇਸ ਦੀਆਂ ਪੱਚੀ ਹਜਾਰ ਕਾਪੀਆਂ ਛਪਦੀਆਂ ਹਨ ਜਿਸ ਨੂੰ ਛੇਤੀ ਹੀ ਇੱਕ ਲੱਖ ਦੇ ਟੀਚੇ ਤੱਕ ਪਹੁੰਚਾਇਆ ਜਾਵੇਗਾ। ਇਸ ਰਸਾਲੇ ਵਿਚ ਵੇਦ, ਯੋਗ, ਆਯੁਰਵੇਦ, ਸੰਸਕ੍ਰਿਤੀ ਤੇ ਸੰਸਕਾਰ ਵਿਸ਼ਿਆਂ ਦੇ ਲੇਖ, ਕਵਿਤਾਵਾਂ ਅਤੇ ਟਰਸਟ ਦੀਆਂ ਗਤੀਵਿਧੀਆਂ, ਅਗਾਮੀ ਯੋਜਨਾਵਾਂ ਦਾ ਅਤੇ ਪੜ੍ਹਨਯੋਗ ਅਨੁਭਵਾਂ ਦਾ ਪ੍ਰਕਾਸ਼ਨ ਕੀਤਾ ਜਾਂਦਾ ਹੈ। ਥੋੜ੍ਹੇ ਹੀ ਸਮੇਂ ਵਿਚ ਕਿਸੇ ਹਿੰਦੀ ਰਸਾਲੇ ਦਾ ਇਨੀ ਤੇਜੀ ਨਾਲ ਪ੍ਰਸਾਰਿਤ ਹੋਣਾ, ਸੁਆਮੀ ਰਾਮ ਦੇਵ ਜੀ ਦੇ ਵਿਲੱਖਣ ਪ੍ਰਭਾਵ ਦਾ ਹੀ ਨਤੀਜਾ ਹੈ।

# ਵਿਸ਼ੇ ਸੂਚੀ

# ਨਿੱਜੀ ਅਨੁਭਵੀ ਯੋਗ
# (ਪੇਟੈਂਟ ਮੈਡੀਸਨ)

## ਦਿਵਯ ਅਰਸ਼ਕਲਪ ਵਟੀ

ਮੁੱਖ ਵਸਤਾਂ :- ਸ਼ੁਧ ਰਸੌਂਤ, ਛੋਟੀ ਹਰੜ, ਬਕਾਇਣ ਦੇ ਬੀਜ, ਨਿੰਮ ਦੇ ਬੀਜ, ਰੀਠਾ ਤਵਕ, ਦੇਸੀ ਕਪੂਰ, ਕਹਿਰਵਾ, ਖੂਨਖਰਾਬਾ, ਮਕੋ, ਅਲੂਆ, ਨਾਗਦੌਣ ਆਦਿ ।

ਮੁੱਖ ਗੁਣ- ਧਰਮ :-

(1) ਖੂਨੀ ਤੇ ਵਾਦੀ ਦੋਵਾਂ ਕਿਸਮ ਦੀ ਬਵਾਸੀਰ ਨੂੰ ਖਤਮ ਕਰਕੇ ਉਸ ਤੋ ਹੋਣ ਵਾਲੀਆਂ ਔਕੜਾਂ ਤੋਂ ਬਚਾਉਂਦੀ ਹੈ। ਕੁਝ ਦਿਨ ਲਗਾਤਾਰ ਵਰਤਣ ਤੋਂ ਪਿਛੋਂ ਬਵਾਸੀਰ, ਭਗੰਦਰ ਤੇ ਮੌਹਕੇ ਆਦਿ ਤੋਂ ਵੀ ਬਚਿਆ ਜਾ ਸਕਦਾ ਹੈ।

(2) ਇਹ ਗੁਦਾ ਦੇ ਦਰਦ, ਜਲਣ ਤੇ ਪੀੜ ਨੂੰ ਵੀ ਦੂਰ ਕਰਦੀ ਹੈ।

ਕਿਵੇਂ ਤੇ ਕਿਨੀ ਵਰਤਣੀ ਹੈ :- ਨਿਰਣੇ ਕਾਲਜੇ ਲੱਸੀ (ਖੱਟੀ) ਜਾਂ ਤਾਜੇ ਪਾਣੀ ਨਾਲ ਰੋਗ ਦੀ ਹਾਲਤ ਅਨੁਸਾਰ 1-1 ਜਾਂ 2-2 ਗੋਲੀ ਸਵੇਰੇ ਅਤੇ ਸ਼ਾਮ ਖਾਣਾ ਖਾਣ ਤੋਂ ਪਹਿਲਾਂ ਲਵੋ।

## ਦਿਵਯ ਆਸ਼ਮਰੀਹਰ ਕਵਾਥ

ਮੁੱਖ ਵਸਤਾਂ :- ਪੱਥਰ ਚੱਟ, ਗੋਖਰੂ, ਪੁਨਰਵਾਮੂਲ, ਕੁਲਥੀ, ਵਰਣਛਾਲ ਆਦਿ

ਮੁੱਖ ਗੁਣ-ਧਰਮ :

(1) ਇਸ ਦੀ ਵਰਤੋਂ ਸਾਡੀ ਮੂਤਰ ਪ੍ਰਣਾਲੀ ਨੂੰ ਵਿਸ਼ੇਸ਼ ਰੂਪ ਵਿਚ ਪ੍ਰਭਾਵਿਤ ਕਰਦੀ ਹੈ। ਇਹ ਪਿਸ਼ਾਬ ਖੋਲ੍ਹਦੀ ਹੈ ਤੇ ਸੋਜਸ਼ ਹਰਦੀ ਹੈ।

(2) ਇਸ ਦੀ ਵਰਤੋਂ ਨਾਲ ਗੁਰਦੇ ਦੀ ਪਥਰੀ ਅਤੇ ਪੇਸ਼ਾਬ ਦੀ ਨਾਲੀ ਦੀ ਪਥਰੀ ਖੁਰਕੇ ਨਿੱਕਲ ਜਾਂਦੀ ਹੈ। ਜਿਨ੍ਹਾਂ ਦੀ ਪਥਰੀ ਵਾਰ ਵਾਰ ਬਣਦੀ ਹੋਵੇ, ਉਹ ਬੰਦ ਹੋ ਜਾਂਦੀ ਹੈ। ਗੁਰਦੇ ਦੇ ਅੰਦਰਲੇ ਇਨਫੈਕਸ਼ਨ ਤੇ ਹੋਰ ਵਿਕਾਰ ਦੂਰ ਹੋ ਜਾਂਦੇ ਹਨ। ਇਹ ਪਿੱਤੇ ਦੀ ਪਥਰੀ ਲਈ ਵੀ ਲਾਭਕਾਰੀ ਹੈ।

ਕਿਵੇਂ ਤੇ ਕਿਨੀ ਵਰਤਣੀ ਹੈ :- ਦੋ ਚਮਚ (ਲਗ ਭਗ 10 ਗ੍ਰਾਮ) ਦੀ ਮਾਤਰਾ ਕਵਾਥ ਡੇਢ ਗਲਾਸ (ਅੱਧਾ ਲਿਟਰ) ਪਾਣੀ ਵਿਚ ਰਿੰਨ੍ਹੋ ਜਦੋਂ ਇਹ ਚੌਥੇ ਹਿੱਸੇ ਦਾ ਰਹਿ ਜਾਵੇ ਤਾਂ ਪੁਣ ਕੇ ਸਵੇਰੇ ਖਾਲੀ ਪੇਟ ਅਤੇ ਸ਼ਾਮ ਨੂੰ 6-7 ਵਜੇ ਲਵੋ। ਇਸ ਨਾਲ ਅਸ਼ਮਰੀਹਰ ਰਸ ਦੀ ਵਰਤੋਂ ਵਿਸ਼ੇਸ਼ ਲਾਭ ਦਿੰਦੀ ਹੈ।

## ਦਿਵਯ ਆਸ਼ਮਰੀਹਰ ਰਸ

ਮੁਖ ਵਸਤਾਂ :- ਯਵਖਾਰ (ਜੌਂ ਖਾਰ), ਮੂਲੀਖਾਰ, ਸਫੇਦ ਪਰਪਟੀ, ਹਜਰਲ ਯਹੂਦ ਆਦਿ

ਮੁਖ ਗੁਣ-ਧਰਮ :-

(1) ਇਹ ਰਸ ਪੇਸ਼ਾਬ ਨੂੰ ਖੋਲ੍ਹਦਾ ਹੈ ਤੇ ਜੰਮਿਆ ਹੋਇਆ ਕੈਲਸੀਅਮ (ਪਥਰੀ) ਇਸ ਦੀ ਵਰਤੋਂ ਨਾਲ ਘੁਲ ਕੇ ਬਾਹਰ ਨਿਕਲ ਜਾਂਦਾ ਹੈ ਅਤੇ ਪੀੜਾ ਤੋਂ ਛੁਟਕਾਰਾ ਮਿਲਦਾ ਹੈ। ਇਸ ਨਾਲ ਗੁਰਦੇ ਦੀ ਸੋਜਸ਼ ਤੇ ਪੀੜ ਵੀ ਦੂਰ ਹੁੰਦੀ ਹੈ। ਜਿਨ੍ਹਾਂ ਦੇ ਬਾਰ ਬਾਰ ਪੱਥਰੀ ਬਣਦੀ ਹੈ ਉਨ੍ਹਾਂ ਦੇ ਕੁਝ ਦਿਨ ਵਰਤਣ ਨਾਲ ਪਥਰੀ ਬਣਨੀ ਬੰਦ ਹੋ ਜਾਂਦੀ ਹੈ।

2) ਇਸ ਦਵਾਈ ਦੀ ਵਰਤੋਂ ਨਾਲ ਪੇਸ਼ਾਬ ਦੀ ਗਰਮੀ (ਜਲਣ) ਠੀਕ ਹੁੰਦੀ ਹੈ ਅਤੇ ਸ਼ਰੀਰ ਵਿਚ ਇਕੱਠੇ ਹੋਏ ਮੁਵਾਦ ਬਾਹਰ ਨਿਕਲ ਜਾਂਦੇ ਹਨ।

ਕਿਨੀ ਤੇ ਕਿਵੇਂ ਵਰਤਣੀ ਹੈ :- ਇੱਕ ਤੋਂ ਦੋ ਗ੍ਰਾਮ ਅਸ਼ਮਰੀਹਰ ਰਸ ਸਵੇਰੇ ਖਾਲੀ ਪੇਟ ਅਤੇ ਸ਼ਾਮ ਨੂੰ 6-7 ਵਜੇ ਅਸ਼ਮਰੀਹਰ ਕਵਾਥ ਨਾਲ ਜਾਂ ਤਾਜੇ ਪਾਣੀ ਨਾਲ ਲਵੋ। ਇਹ ਬਿਨਾਂ ਕਾੜ੍ਹੇ ਆਮ ਪਾਣੀ ਨਾਲ ਵੀ ਲਿਆ ਜਾ ਸਕਦਾ ਹੈ।

## ਦਿਵਯ ਉਦਰਾਮ੍ਰਿਤ ਵਟੀ

ਮੁੱਖ ਵਸਤਾਂ :- ਪੁਨਰਵਾ, ਭੂਮੀ ਆਂਵਲਾ, ਮਕੋ, ਚਿਤ੍ਰਕ ਔਲਾ, ਬਹੇੜਾ, ਨਿਸ਼ੋਥ, ਕੁਟਕੀ, ਆਮ ਬੀਜ, ਵਿਲਵ, ਅਜਵੈਣ, ਅਤੀਸ ਕੜਵਾ, ਘੀ ਕੁਮਾਰੀ, ਮੁਕਤਾਸ਼ਕਤੀ ਭਸਮ, ਕਸੀਸ ਭਸਮ, ਲੋਹ ਭਸਮ, ਸੰਖਭਸਮ, ਮੰਡੂਰ ਭਸਮ ਆਦਿ।

ਮੁੱਖ ਗੁਣ-ਧਰਮ :-

(1) ਇਸ ਵਟੀ ਦੀ ਵਰਤੋਂ ਨਾਲ ਪੇਟ ਦੇ ਸਾਰੇ ਰੋਗ ਜਿਵੇਂ ਪੇਟਦਰਦ, ਭੁੱਖ ਨਾ ਲੱਗਣਾ, ਬਦਹਜਮੀ, ਹੋਰ ਰੋਗ, ਪੀਲੀਆ, ਘੱਟ ਖੂਨ, ਬਦਹਜਮੀ, ਬੁਖਾਰ, ਦਸਤ, ਕਬਜ, ਆਦਿ ਰੋਗਾਂ ਵਿਚ ਵਿਸ਼ੇਸ਼ ਲਾਭ ਮਿਲਦਾ ਹੈ।

ਵਰਤੋਂ ਵਿਧੀ ਤੇ ਮਾਤਰਾ :- 1-1 ਜਾਂ 2-2 ਗੋਲੀਆਂ ਸਵੇਰੇ ਸ਼ਾਮ ਨਾਸ਼ਤੇ ਜਾਂ ਖਾਣੇ ਤੋਂ ਪਿਛੋਂ ਨਿੰਘੇ ਪਾਣੀ ਜਾਂ ਦੁੱਧ ਨਾਲ ਲਵੋ।

## ਦਿਵਯ ਉਦਰਕਲਪ ਚੂਰਨ

1 ਮੁੱਖ ਵਸਤਾਂ :- ਮਲੱਠੀ, ਸੌਂਫ, ਸਰਨਾਏ, ਖੇਨਚੀਨੀ, ਫੁੱਲ ਗੁਲਾਬ, ਛੋਟੀ ਹਰੜ, ਮਿਸਰੀ ਆਦਿ।

2 ਮੁੱਖ ਗੁਣ ਧਰਮ :-

(1) ਇਹ ਪਿਤ ਨੂੰ ਮਾਰਨ ਵਾਲੀ, ਭੁੱਖ ਲਗਾਉਣ ਵਾਲੀ ਅਤੀ ਉਤਮ ਦਵਾ ਹੈ। ਇਹ ਚੂਰਣ ਪੇਟ ਨੂੰ ਸਾਫ਼ ਕਰਦਾ ਅਤੇ ਕਬਜ ਨੂੰ ਦੂਰ ਕਰਦਾ ਹੈ। ਇਸ ਦੇ ਵਰਤਣ ਨਾਲ ਆਂਤੜੀਆਂ ਵਿਚ ਕਿਸੇ ਪ੍ਰਕਾਰ ਦੀ ਜਲਨ ਜਾਂ ਵਿਕਾਰ ਪੈਦਾ ਨਹੀਂ ਹੁੰਦਾ। ਇਹ ਅੰਦਰ ਦੀ ਸ਼ਕਤੀ ਨੂੰ ਵਧਾਕੇ ਹਾਜਮਾ ਠੀਕ ਕਰਦਾ ਹੈ।

3 ਸੇਵਨ ਵਿਧੀ ਤੇ ਮਾਤਰਾ :- 2 ਤੋਂ 4 ਗ੍ਰਾਮ ਤੱਕ ਰਾਤ ਨੂੰ ਸੌਣ ਵੇਲੇ ਗਰਮ ਪਾਣੀ ਜਾਂ ਦੁੱਧ ਨਾਲ ਲਵੋ। ਇਸ ਵਿਚ ਮਿਸਰੀ ਹੈ ਇਸ ਲਈ ਸ਼ੂਗਰ ਦੇ ਮਰੀਜ ਨਾ ਲੈਣ। ਇਹ ਮਿੱਠਾ ਹੋਣ ਕਰਕੇ ਬਚਿਆਂ ਲਈ ਹਾਨੀ ਰਹਿਤ ਦਵਾ ਹੈ।

## ਦਿਵਯ ਕਾਯਾਕਲਪ ਵਟੀ

1 ਮੁੱਖ ਵਸਤਾਂ:- ਬਾਵਚੀ, ਪਨਵਾੜ, ਨਿੰਮ, ਤ੍ਰਿਫਲਾ, ਖਦਿਰ, ਮਜੀਠ, ਕੁਟਕੀ, ਅੰਮ੍ਰਿਤਾ, ਚਰਾਇਤਾ, ਚੰਦਨ, ਦੇਵ ਦਾਰੂ, ਹਲਦੀ, ਦਾਰੂ ਹਲਦੀ, ਉਸ਼ਬਾ, ਦਰੋਣ ਪੁਸ਼ਪੀ, ਲਘੂਕੰਟਕਾਰੀ, ਕਾਲੀ ਜੀਰੀ, ਇੰਦ੍ਰਾਯਣਮੂਲ, ਕਰੰਜਬੀਜ ਦਾ ਸਤ ਆਦਿ।

2 ਮੁੱਖ ਗੁਣ-ਧਰਮ :-

(1) ਇਹ ਖ਼ੂਨ ਨੂੰ ਪੂਰੀ ਤਰ੍ਹਾਂ ਸਾਫ਼ ਕਰਕੇ ਸਾਰੇ ਚਮੜੀ ਰੋਗਾਂ ਦੀ ਆਚੂਕ ਦਵਾ ਹੈ।

(2) ਕਿੱਲ, ਮੁਹਾਸੇ ਹਟਾ ਕੇ ਚਿਹਰੇ ਦੇ ਦਾਗ, ਸਿਆਹੀਆਂ ਖਤਮ ਕਰਦੀ ਹੈ।

(3) ਸਾਰੇ ਕਿਸਮ ਦੀ ਪੁਰਾਣੀ ਤੇ ਹਠੀ ਦੱਦ, ਖ਼ਾਜ, ਖੁਜਲੀ, ਅਗਜ਼ੀਮਾਂ, ਤੋਂ ਤੁਰੰਤ ਲਾਭ ਦਿੰਦੀ ਹੈ ਅਤੇ ਫੁਲਬਹਿਰੀ ਤੇ ਸੋਰਾਇਸਿਸ ਵਿਚ ਵੀ ਪੂਰੀ ਤਰ੍ਹਾਂ ਲਾਹੇਵੰਦ ਹੈ।

3 ਸੇਵਨ ਵਿਧੀ ਤੇ ਮਾਤਰਾ :- 1 ਤੋਂ 2 ਗੋਲੀਆਂ ਸਵੇਰੇ ਖਾਲੀ ਪੇਟ ਤੇ ਸ਼ਾਮ ਨੂੰ ਖਾਣਾ ਖਾਣ ਤੋਂ ਇਕ ਘੰਟਾ ਪਹਿਲਾਂ ਤਾਜੇ ਪਾਣੀ ਨਾਲ ਲਵੋ। ਦੁੱਧ ਜਾਂ ਦੁੱਧ ਤੋਂ ਬਣੀਆਂ ਚੀਜਾਂ ਇਸ ਦੇ ਲੈਣ ਤੋਂ ਇਕ ਘੰਟਾ ਪਹਿਲਾਂ ਜਾਂ ਪਿਛੋਂ ਹੀ ਵਰਤੋਂ।

## ਦਿਵਯ ਕਾਯਾਕਲਪ ਤੇਲ

ਮੁੱਖ ਵਸਤਾਂ :- ਬਾਵਜੀ ਬੀਜ, ਪਨਵਾੜ ਬੀਜ, ਦਾਰੂ ਹਲਦੀ, ਹਲਦੀ, ਕਰੰਜਬੀਜ, ਨਿੰਮ ਛਾਲ, ਹਰੜ, ਬਹੇੜਾ, ਆਂਬਲਾ, ਮਜੀਠ, ਅਮ੍ਰਤਾ, ਚਰੈਤਾ, ਕੁਟਕੀ, ਸਫੈਦ ਚੰਦਨ, ਦੇਵਦਾਰੂ, ਕਾਲੀ ਜੀਰੀ, ਦਰੋਣਪੁਸ਼ਪੀ, ਕੰਟਕਾਰੀ, ਉਸ਼ਬਾ, ਰੀਠਾ, ਗਊ-ਮੂਤਰ, ਤਿਲਾਂ ਦਾ ਤੇਲ ।

ਮੁੱਖ ਗਣ-ਧਰਮ :-

(1) ਇਹ ਤੇਲ ਦੱਦ, ਖਾਜ, ਖੁਜਲੀ, ਚੰਬਲ, ਫੁਲਬੈਹਰੀ, ਸੋਰਾਇਸਿਸ, ਸ਼ੀਤ ਪਿੱਤ, ਚਕਤ, ਚਮੜੀ ਦੀ ਅਲਰਜੀ, ਸਨਬਰਨਿੰਗ, ਆਦਿ ਸਾਰੇ ਚਮੜੀ ਰੋਗਾਂ ਲਈ ਲਾਭਕਾਰੀ ਹੈ।

(2) ਹੱਥਾਂ ਪੈਰਾਂ ਦਾ ਫਟਣਾ, ਜਲਣਾ, ਜਲੇ ਹੋਏ, ਕੱਟੇ ਤੇ ਜਖਮ ਆਦਿ ਉਪਰ ਲਗਾਉਣ ਨਾਲ ਬਹੁਤ ਲਾਭ ਦਿੰਦਾ ਹੈ। ਹਰ ਘਰ ਵਿਚ ਰੱਖਣ ਵਾਲੀ ਦਵਾ ਹੈ।

ਪ੍ਰਯੋਗ ਵਿਧੀ :- ਰੋਗ ਵਾਲੀ ਥਾਂ ਤੇ ਦਿਨ ਵਿਚ ਦੋ ਤਿੰਨ ਬਾਰ ਲਗਾਓ।

## ਦਿਵਯ ਕਾਯਾਕਲਪ ਕਾਵਥ

ਮੁੱਖ ਵਸਤਾਂ :- ਬਾਵਚੀ ਬੀਜ, ਪਨਵਾੜ, ਹਲਦੀ, ਦਾਰੂ ਹਲਦੀ, ਖ਼ੈਰ ਦਾ ਛਿਲਕਾ, ਕਰਣ ਬੀਜ, ਨਿੰਮ ਛਾਲ, ਮਜੀਠ, ਗਲੋਅ, ਚਰੈਤਾ, ਕੁਟਕੀ ਦੇਵਦਾਰੂ, ਉਸ਼ਬਾ, ਦਰੋਣ ਪੁਸ਼ਪੀ ਆਦਿ।

ਮੁੱਖ ਗੁਣ-ਧਰਮ :-

(1) ਇਸ ਕਵਾਥ ਦੀ ਵਰਤੋਂ ਨਾਲ ਸਾਰੇ ਕਿਸਮ ਦੇ ਚਮੜੀ ਰੋਗ, ਚੰਬਲ, ਕੋੜ੍ਹ, ਸ਼ਲੀਪਦ, ਆਦਿ ਰੋਗ ਠੀਕ ਹੁੰਦੇ ਹਨ।

(2) ਇਸ ਨਾਲ ਪੇਟ ਵੀ ਸਾਫ਼ ਹੁੰਦਾ ਹੈ ਅਤੇ ਮੋਟਾਪਾ ਘਟ ਜਾਂਦਾ ਹੈ।

(3) ਚਮੜੀ ਰੋਗਾਂ ਲਈ ਕਾਯਾਕਲਪ ਵਟੀ ਅਤੇ ਮੋਟਾਪਾ ਘਟਾਉਣ ਲਈ ਮੇਦੋਹਰ ਵਟੀ ਨਾਲ ਵਰਤੋ ।

ਪ੍ਰਯੋਗ ਵਿਧੀ :- 5 ਤੋਂ 10 ਗ੍ਰਾਮ ਕਵਾਥ ਨੂੰ ਲਗਭਗ 400 ਗ੍ਰਾਮ ਪਾਣੀ ਵਿਚ ਰਿੰਨੋ ਜਦੋਂ ਇਹ 100 ਗ੍ਰਾਮ ਰਹਿ ਜਾਵੇ ਤਾਂ ਪੁਣ ਕੇ ਸਵੇਰੇ ਖਾਲੀ ਪੇਟ ਤੇ ਸ਼ਾਮ ਨੂੰ ਰੋਟੀ ਤੋਂ ਇਕ ਘੰਟਾ ਪਹਿਲਾਂ ਪੀਵੋ । ਇਸ ਦਾ ਸੁਆਦ ਕੌੜਾ ਹੈ ਜੇ ਤੁਹਾਨੂੰ ਸ਼ੂਗਰ ਨਹੀਂ ਹੈ ਤਾਂ ਇਸ ਵਿਚ ਸ਼ਹਿਦ ਜਾਂ ਮਿੱਠਾ ਪਾ ਲਵੋ। ਜੇ ਜ਼ਿਆਦਾ ਕਾੜ੍ਹਾ ਨਾ ਪੀਤਾ ਜਾਵੇ ਤਾਂ ਰਿੰਨ੍ਹਣ ਵੇਲੇ ਪਾਣੀ ਹੋਰ ਘਟਾ ਲਵੋ ।

ਨੋਟ :- ਕਵਾਥ ਨੂੰ ਰਿੰਨ੍ਹਣ ਤੋਂ 8-10 ਘੰਟੇ ਪਹਿਲਾਂ ਭਿਓਂ ਦੇਣਾ ਵਧੇਰੇ ਲਾਭਦਾਇਕ ਹੈ।

## ਦਿਵਯ ਕੇਸ ਤੇਲ

ਮੁੱਖ ਵਸਤਾਂ :- ਭ੍ਰਿੰਗ ਰਾਜ, ਬ੍ਰਹਮੀ, ਆਂਬਲਾ, ਸਫੈਦ ਚੰਦਨ, ਦਾਰੂਹਲਦੀ, ਕੰਵਲ, ਅਨੰਤਮੂਲ, ਕੇਤਕੀ, ਜਟਾਮਾਂਸੀ, ਨੀਲ, ਰਤਨਜੋਤ, ਸਫੈਦ ਰੱਤੀ, ਪ੍ਰਿਯੰਗੂ, ਲੋਧਰ, ਨਾਗਕੇਸ਼ਰ, ਨਾਗਰ ਮੋਥਾ, ਬਲਾ, ਤਿਲਾਂ ਦਾ ਤੇਲ ਆਦਿ ।

ਮੁੱਖ ਗੁਣ-ਧਰਮ :-

(1) ਇਹ ਕੇਸਾਂ ਲਈ ਅੰਮ੍ਰਿਤ ਸਮਾਨ ਹੈ। ਇਹ ਬੇਮੌਕੇ ਬਾਲਾਂ ਦਾ ਝੜਣਾ, ਕਰ, ਗੰਜੇਪਣ ਆਦਿ ਨੂੰ ਰੋਕਦਾ ਹੈ। ਇਸ ਦੇ ਲਗਾਉਣ ਨਾਲ ਬਾਲ ਸੁਅਸਥ ਤੇ ਸੰਘਣੇ ਹੁੰਦੇ ਹਨ ਅਤੇ ਸਮੇਂ ਤੋਂ ਪਹਿਲਾਂ ਸਫੈਦ ਨਹੀਂ ਹੁੰਦੇ।

2) ਅਨੇਕ ਦਿਵਯ ਜੜੀ ਬੂਟੀਆਂ ਤੋਂ ਬਣਿਆਂ ਇਹ ਤੇਲ ਅੱਖਾਂ ਨੂੰ ਤਾਕਤ ਦਿੰਦਾ ਹੈ ਅਤੇ ਦਿਮਾਗ ਨੂੰ ਠੰਢਾ ਰਖਦਾ ਤੇ ਤਾਕਤ ਦਿੰਦਾ ਹੈ। ਸਿਰ ਦਰਦ ਤੇ ਸਭ ਪ੍ਰਕਾਰ ਦੇ ਸਿਰ ਦੇ ਰੋਗਾਂ ਲਈ ਲਾਭਦਾਇਕ ਹੈ।

ਵਰਤੋਂ ਵਿਧੀ :- ਇਸ ਨੂੰ ਬਾਲਾਂ ਦੀਆਂ ਜੜਾਂ ਵਿਚ ਲਗਾ ਕੇ ਚੰਗੀ ਤਰ੍ਹਾਂ ਮਾਲਿਸ਼ ਕਰੋ ਅਤੇ ਲੱਗਿਆ ਰਹਿਣ ਦਿਓ।

## ਦਿਵਯ ਚੂਰਨ

ਮੁੱਖ ਵਸਤਾਂ : ਫੁੱਲ ਗੁਲਾਬ, ਸੌਂਠ, ਸੈਂਹਦਾ ਨਮਕ, ਸਰਨਾਏ ਪੱਤੀ, ਛੋਟੀ ਹਰੜ, ਕਾਲਾ ਦਾਣਾ, ਸੌਂਫ ਆਦਿ ।

ਮੁੱਖ ਗੁਣ-ਧਰਮ :-

(1) ਇਹ ਚੂਰਨ ਕਬਜ ਦੂਰ ਕਰਦਾ ਹੈ ਅਤੇ ਪੇਟ ਵਿਚ ਜੰਮੀ ਮੈਲ ਨੂੰ ਬਾਹਰ ਕੱਢਦਾ ਹੈ। ਐਂਤੜੀਆਂ ਨੂੰ ਠੀਕ ਕਰਦਾ ਹੈ। ਆਂਤੜੀਆਂ ਨੂੰ ਠੀਕ ਕਰਦਾ ਹੈ।

ਜਿਸ ਨਾਲ ਐਂਤੜੀਆਂ ਵਿਚ ਫਿਰ ਤੋਂ ਅੰਦਰ ਮੈਲ ਜੰਮਣ ਨਹੀਂ ਦਿੰਦੀਆਂ।

2) ਇਹ ਚੂਰਨ ਪੇਟ ਦੀ ਪੂਰੀ ਸਫਾਈ ਕਰਕੇ, ਨਿਰਾਸ਼ਾ ਨੂੰ ਖਤਮ ਤੇ ਸਰੀਰ ਨੂੰ ਚੁਸਤ ਕਰਦਾ ਹੈ। ਪੇਟ ਦਰਦ, ਅਫਾਰਾ, ਭਾਰੀਪਣ ਜਾਂ ਜੀਅ ਕੱਚਾ ਹੋਣ ਆਦਿ ਲਈ ਵੀ ਬਹੁਤ ਗੁਣਕਾਰੀ ਹੈ।

ਵਰਤੋ ਵਿਧੀ ਅਤੇ ਮਾਤਰਾ :- 1 ਚਮਚ ਜਾਂ ਲੋੜ ਅਨੁਸਾਰ ਰਾਤ ਨੂੰ ਸੌਣ ਵੇਲੇ ਗਰਮ ਪਾਣੀ ਨਾਲ ਲਵੋ।

## ਦਿਵਯ ਪੇਯ (ਹਰਬਲ ਚਾਹ)

ਮੁੱਖ ਵਸਤਾਂ :- ਇਲਾਇਚੀ, ਤੇਜ ਪੱਤਰ, ਦਾਲਚੀਨੀ, ਲੌਂਗ, ਚੰਦਨ, ਜਾਵਿਤ੍ਰੀ, ਜੈਫਲ, ਕਾਲੀ ਮਿਰਚ, ਫੁੱਲ ਗੁਲਾਬ, ਕੰਵਲ ਦੇ ਫੁੱਲ, ਅਸ਼ਵਗੰਧਾ, ਸੋਮਲਤਾ, ਪੁਨਰਵਾ, ਬਾਂਸਾ, ਚਿਤ੍ਰਕ, ਅਮ੍ਰਿਤਾ, ਭੂਮੀ ਆਂਬਲਾ, ਆਗਿਆ ਘਾਹ, ਫੁੱਲ ਬਨਪਸਾਂ, ਬ੍ਰਹਮੀ, ਸੰਖਪੁਸ਼ਪੀ, ਤੁਲਸੀ, ਛੋਟੀ ਪਿਪਲੀ, ਸਫੈਦ ਚੰਦਨ, ਚਵਯ, ਸੁੰਢ, ਨਾਗਰ ਮੋਥਾ, ਤੇਜਪਾਤ, ਸੌਂਫ, ਅਰਜੁਣ ਆਦਿ ।

ਮੁੱਖ ਗੁਣ ਧਰਮ :-

(1) ਇਹ ਨਸੀਲੀ ਨਾ ਹੋਕੇ ਬਹੁਤ ਹੀ ਸੁਆਦ ਅਤੇ ਗੁਣਕਾਰੀ ਆਯੁਰਵੈਦਿਕ ਚਾਹ ਹੈ।

(2) ਇਸ ਦੇ ਪੀਣ ਨਾਲ ਸਰੀਰ ਵਿਚ ਰੋਗਾਂ ਨਾਲ ਲੜਣ ਦੀ ਤਾਕਤ ਪੈਦਾ ਹੁੰਦੀ ਹੈ ਜਿਸ ਨਾਲ ਕਫ ਆਦਿ ਰੋਗ ਨਹੀਂ ਹੋ ਸਕਦੇ। ਜੇ ਕਿਸੇ ਗਲਤੀ ਕਰਕੇ ਰੋਗ ਆ ਵੀ ਜਾਵੇ ਤਾਂ ਛੇਤੀ ਚਲਾ ਵੀ ਜਾਂਦਾ ਹੈ।

(3) ਇਸ ਦੀ ਵਰਤੋਂ ਨਾਲ ਭੁੱਖ ਲਗਦੀ ਹੈ। ਦਿਮਾਗ ਸ਼ਾਂਤ ਤੇ ਤੇਜ ਹੁੰਦਾ ਹੈ ਅਤੇ ਸ਼ਰੀਰ ਦੀ ਤਾਕਤ ਵਿਚ ਵਾਧਾ ਹੁੰਦਾ ਹੈ। ਇਸ ਨਾਲ ਕਲਾਸਟਰੋਲ ਘਟਦਾ ਹੈ ਅਤੇ ਦਿਲ ਦੀਆਂ ਬਿਮਾਰੀਆਂ ਤੋਂ ਬਚਾਅ ਹੁੰਦਾ ਹੈ।

(4) ਇਹ ਦਿਵਯ ਤਰਲ, ਸ਼ਰੀਰ ਨੂੰ ਤਾਕਤ ਦਿੰਦਾ ਹੈ। ਸਭ ਤੋਂ ਵਧੀਆ ਗੱਲ ਇਹ ਹੈ ਕਿ ਇਸ ਨਾਲ ਦੁੱਧ ਵਿਚਲਾ ਸਨੇਹ ਤੱਤ ਖਤਮ ਨਹੀਂ ਹੁੰਦਾ ਅਤੇ ਇਹ ਨਿਕੋਟੀਨ ਰਹਿਤ ਹੈ। ਜਦੋਂ ਕਿ ਬਜਾਰ ਵਿਚ ਮਿਲਦੀ ਚਾਹ ਵਿਚ ਨਿਕੋਟੀਨ ਹੁੰਦੀ ਹੈ ਅਤੇ ਉਸ ਦੇ ਪੀਣ ਨਾਲ ਗੈਸ, ਕਬਜ ਤੇ ਐਸਡਿਟੀ ਰੋਗ ਸਹਿਜੇ ਪੈਦਾ ਹੋ ਜਾਂਦੇ ਹਨ।

ਸੇਵਨ ਵਿਧੀ ਤੇ ਮਾਤਰਾ :- ਇਹ ਆਮ ਚਾਹ ਵਾਂਗ ਵਰਤੀ ਜਾ ਸਕਦੀ ਹੈ। ਮਾਤਰਾ ਅਤੇ ਰੂਪ ਵੀ ਆਮ ਚਾਹ ਵਰਗਾ ਹੀ ਹੈ; ਸਗੋਂ ਉਸ ਤੋਂ ਘੱਟ ਮਾਤਰਾ ਵਿਚ ਪਾਉਣੀ ਚਾਹੀਦੀ ਹੈ। ਇਸ ਨੂੰ ਦੁੱਧ ਵਿਚ ਪਾ ਕੇ ਆਮ ਚਾਹ ਨਾਲੋਂ ਥੋੜ੍ਹਾ ਵੱਧ ਉਬਾਲੋ ਜਿਸ ਨਾਲ ਜੜੀ-ਬੂਟੀਆਂ ਦਾ ਵਧੇਰੇ ਲਾਭ ਮਿਲੇਗਾ । ਲੋੜ ਅਨੁਸਾਰ ਚੀਨੀ ਮਿਲਾਕੇ ਪੀਓ।

## ਦਿਵਯ ਧਾਰਾ

ਮੁੱਖ ਵਸਤਾਂ :- ਪਿਪਰਮਿੰਟ, ਕਪੂਰ, ਸਤ ਅਜਮੈਣ, ਲੌਂਗ ਤੇਲ ਆਦਿ ।

ਗੁਣ ਧਰਮ, ਸੇਵਨ ਵਿਧੀ ਤੇ ਮਾਤਰਾ :-

1) 5 ਤੋਂ 10 ਬੂੰਦਾਂ ਸੌਂਫ ਦੇ ਅਰਕ ਨਾਲ 15-15 ਮਿੰਟ ਪਿਛੋਂ ਹੈਜੇ ਵਿਚ ਲਵੋ। ਜਦੋਂ ਰੋਗ ਕਾਬੂ ਵਿਚ ਹੋਣ ਲੱਗੇ ਤਾਂ ਸਮੇਂ ਦਾ ਵਕਫਾ ਵੀ ਵਧਾ ਦਿਓ ਅਤੇ ਅੱਧੇ-ਅੱਧੇ ਘੰਟੇ ਪਿਛੋਂ ਦਿਓ। ਇਸ ਨਾਲ ਹੈਜਾ ਨਿਸਚਿਤ ਠੀਕ ਹੁੰਦਾ ਹੈ।

2) ਇਹ ਸਿਰ ਦਰਦ, ਦੰਦ ਦਰਦ, ਕੰਨ ਦਾ ਰੋਗ, ਨਕਸੀਰ, ਚੋਟ, ਸ਼ੀਤਪਿੱਤ, ਖੰਘ, ਬਦਹਜਮੀ, ਭੁੱਖ ਨਾ ਲੱਗਣ ਆਦਿ ਵਿਚ ਗੁਣਕਾਰੀ ਹੈ।

3) ਸਿਰ ਦਰਦ ਹੋਣ ਤੇ ਮੱਥੇ ਤੇ 3-4 ਬੂੰਦਾਂ ਦੀ ਮਾਲਿਸ਼ ਕਰੋ ਅਤੇ ਇਕ ਦੋ ਬੂੰਦਾ ਸੁੰਘੋ, ਤੁਰੰਤ ਆਰਾਮ ਆ ਜਾਵੇਗਾ। ਦੁਖਦੇ ਦੰਦ ਉਪਰ ਰੂੰ ਨਾਲ ਲਗਾਓ।

4) ਪੇਟ ਦਰਦ, ਗੈਸ ਜਾਂ ਅਫ਼ਾਰਾ ਜਾਂ ਦਮਾ ਹੋਣ ਤੇ ਖੰਡ, ਪਤਾਸਾ, ਜਾਂ ਗਰਮ ਪਾਣੀ ਵਿਚ 3-4 ਬੂੰਦਾ ਪਾ ਕੇ ਲਵੋ। ਅਸਥਮਾ ਤੇ ਸਾਹ ਦੀ ਬਿਮਾਰੀ ਵਿਚ ਸੁੰਘਣ ਤੇ ਛਾਤੀ ਉਪਰ ਲਗਾਉਣ ਨਾਲ ਵਿਸ਼ੇਸ਼ ਲਾਭ ਹੁੰਦਾ ਹੈ। ਜੇ ਸਾਹ ਰੋਗ ਇਨਾਂ ਵੱਧ ਗਿਆ ਕਿ ਸਾਹ ਲੈਣਾ ਔਖਾ ਹੋ ਰਿਹਾ ਹੋਵੇ ਤਾਂ ਅੱਧਾ ਤੋ 1 ਕਿਲੋ ਗਰਮ ਪਾਣੀ ਵਿਚ 4-5 ਬੂੰਦਾਂ ਦਿਵਯ ਧਾਰਾ ਪਾ ਕੇ ਭਾਫ਼ ਲੈਣ ਨਾਲ ਤੁਰੰਤ ਲਾਭ ਮਿਲਦਾ ਹੈ।

## ਦਿਵਯ ਦੰਦ ਮੰਜਨ

ਮੁੱਖ ਵਸਤਾਂ :- ਕਿਕਰ, ਨਿੰਮ, ਮੌਲਸਰੀ, ਤੁੰਬਰੂ, ਮਾਜੂਫਲ, ਛੋਟੀ ਪਿਪਲੀ, ਅਕਰਕਰਾ ਮੂਲ, ਲੌਂਗ, ਕਾਲਾ ਨਮਕ, ਸਮੁਦਰ ਫੇਨ, ਸੈਂਹਦਾ ਨਮਕ, ਸਫ਼ਟਿਕ ਭਸਮ, ਕਫੂਰ ਦੇਸੀ, ਪਿਪਰਮਿੰਟ ਆਦਿ ।

ਮੁੱਖ ਗੁਣ ਧਰਮ:-

(1) ਇਸ ਦੀ ਵਰਤੋਂ ਨਾਲ ਮਸੂੜੇ ਮਜਬੂਤ ਹੁੰਦੇ ਹਨ ਜਿਸ ਨਾਲ ਮਸੂੜਿਆਂ ਤੋਂ ਨਿਕਲਣ ਵਾਲਾ ਲਹੂ-ਪਸ(ਪਾਯਰੀਆਂ) ਦੂਰ ਹੁੰਦਾ ਹੈ ਅਤੇ ਦੰਦਾ ਵਿਚ ਫਸੇ ਅੰਨ ਕਣ ਨਿਕਲ ਜਾਂਦੇ ਹਨ।

2) ਮੂੰਹ ਦੀ ਬਦਬੂ ਨੂੰ ਖਤਮ ਕਰਦਾ ਹੈ। ਲਾਰ ਗ੍ਰੰਥੀਆਂ ਆਪਣਾ ਕੰਮ ਠੀਕ ਕਰਨ ਲਗ ਜਾਂਦੀਆਂ ਹਨ। ਦੰਦ ਮਜਬੂਤ ਤੇ ਚਮਕੀਲੇ ਹੁੰਦੇ ਹਨ।

ਸੇਵਨ ਵਿਧੀ : ਟੁੱਥ ਬੁਰਸ਼ ਜਾਂ ਵਿਚਕਾਰਲੀ ਉੱਗਲ ਨਾਲ ਤੰਦਾਂ ਤੇ ਚੰਗੀ ਤਰ੍ਹਾਂ ਮਲੋ। ਫਿਰ ਪਾਣੀ ਨਾਲ ਚੰਗੀਤਰ੍ਹਾਂ ਮੂੰਹ ਸਾਫ਼ ਕਰੋ। ਸਵੇਰੇ ਅਤੇ ਰਾਤ ਨੂੰ ਖਾਣਾ ਖਾਣ ਤੋਂ ਪਿਛੋ ਮੰਜਨ ਕਰੋ, ਦੰਦਾਂ ਦੇ ਸਭ ਰੋਗ ਦੂਰ ਹੋ ਜਾਣਗੇ ।

## ਦਿਵਯ ਪੀੜਾਂਤਿਕ ਰਸ

ਮੁੱਖ ਵਸਤਾਂ :- ਅਜਮੈਣ, ਨਿਰਗੁੰਡੀ, ਸੁਰੰਜਾਨ ਮਿੱਠੀ, ਅਸ਼ਵਗੰਧਾ, ਰਾਸਨਾ, ਮੋਥਾ, ਮਹਾਵਾਤ ਵਿਧਵੰਸਨ ਰਸ, ਪ੍ਰਵਾਲ ਪਿਸ਼ਟੀ, ਸ਼ਿਲਾਜੀਤ, ਮੋਤੀਪਿਸ਼ਟੀ, ਸ਼ੁਧ ਕੁਪਿਲੁ, ਹੀਰਕ ਭਸਮ, ਦਸਮੂਲ, ਅਮ੍ਰਿਤਾ, ਯੋਗ ਰਾਜ ਗੁੱਗਲ, ਮੰਡੂਰ ਭਸਮ, ਸਵਰਨ ਮਾਕਸ਼ਿਕ ਭਸਮ ਆਦਿ ।

ਮੁੱਖ ਗੁਣ ਧਰਮ :-

(1) ਜੋੜਾਂ ਦਾ ਦਰਦ, ਗਠੀਆ, ਕਮਰ ਦਰਦ, ਸਰਵਾਈਕਲ ਸਪੌਂਡੇਲਾਇਟਿਸ, ਸ਼ੈਟਿਕਾ ਆਦਿ ਦਰਦਾਂ ਲਈ ਬਹੁਤ ਹੀ ਗੁਣਕਾਰੀ ਹੈ । ਸਾਰੀਆਂ ਸਰੀਰਕ ਪੀੜਾਂ ਨੂੰ ਤੁਰੰਤ ਤੇ ਪੱਕਾ ਆਰਾਮ ਦਿੰਦਾ ਹੈ।

ਸੇਵਨ ਵਿਧੀ ਤੇ ਮਾਤਰਾ :- 1-1 ਜਾਂ 2-2 ਗੋਲੀਆਂ ਭੋਜਨ ਤੋਂ ਪਿਛੋਂ ਗਰਮ ਦੁੱਧ ਜਾਂ ਕੋਸੇ ਪਾਣੀ ਨਾਲ ਲਵੋ ।

## ਦਿਵਯ ਪੀੜਾਂਤਕ ਕਵਾਥ

ਮੁੱਖ ਵਸਤਾਂ :- ਪਿਪਲਾਮੂਲ, ਨਿਰਗੁੰਡੀ, ਅਸ਼ਵਗੰਧਾ, ਰਾਸਨਾ, ਨਾਗਰ ਮੋਥਾ, ਅਰਿੰਡਮੂਲ, ਸੌਂਠ, ਅਜਮਾਇਣ, ਨਾਗਕੇਸ਼ਰ, ਗਜਪੀਪਲ, ਪਰੀਜਾਤ ਆਦਿ ਬੈ ਮਾਰੂ ਬੂਟੀਆਂ।

ਮੁੱਖ ਗੁਣ ਧਰਮ :-

(1) ਜੋੜਾਂ ਦਾ ਦਰਦ, ਸ਼ੈਟਿਕਾ, ਗਠੀਆ, ਸਭ ਪ੍ਰਕਾਰ ਦੇ ਦਰਦ ਅਤੇ ਸੋਜਸ਼ ਲਈ ਲਾਭਕਾਰੀ ਹੈ।

ਵਰਤੋਂ ਵਿਧੀ ਤੇ ਮਾਤਰਾ :- 5-10 ਗ੍ਰਾਮ ਕਵਾਥ ਨੂੰ ਲੱਗ ਭੱਗ 400 ਗ੍ਰਾਮ ਪਾਣੀ ਵਿਚ ਪਕਾਓ ਜਦੋਂ ਉਹ ਚੋਥੇ ਹਿੱਸੇ ਦਾ ਰਹਿ ਜਾਵੇ ਤਾਂ ਸਵੇਰ ਨੂੰ ਖਾਲੀ ਪੇਟ ਅਤੇ ਸ਼ਾਮ ਨੂੰ ਸੋਣ ਤੋਂ ਪਹਿਲਾਂ ਪੀਵੋ। ਵਿਸ਼ੇਸ਼ ਲਾਭ ਲੈਣ ਲਈ ਕੋਈ ਬੈ ਮਾਰਨ ਵਾਲੀ ਦਵਾਈ ਨਾਲ ਲੈਣੀ ਚਾਹੀਦੀ ਹੈ। ਸੋਜਸ ਅਤੇ ਦਰਦ ਦੀ ਹਾਲਤ ਵਿਚ ਕਵਾਥ ਇਸਨਾਨ ਅਤੇ ਸੇਕੇ ਨਾਲ ਵੀ ਲਾਭ ਮਿਲਦਾ ਹੈ।

ਕਵਾਥ ਇਸ਼ਨਾਨ ਵਿਧੀ :-

(1) ਰੋਗ ਅਨੁਸਾਰ ਦਿੱਤੇ ਗਏ ਕਵਾਥ ਦੀ ਜੇ ਭਾਫ਼ ਲੈਣੀ ਹੋਵੇ ਤਾਂ ਦੱਸੀ ਗਈ ਦਵਾਈ ਨੂੰ 1 ਜਾਂ 1 1/2 ਕਿਲੋ ਪਾਣੀ ਲੈ ਕੇ ਪ੍ਰੈਸ਼ਰ ਕੁੱਕਰ ਵਿਚ ਪਾ ਦਿਓ ਤੇ ਪਕਾਓ। ਜਦੋਂ ਸੀਟੀ ਰਾਹੀਂ ਭਾਫ਼ ਨਿਕਲਣ ਲੱਗੇ ਤਾਂ ਸੀਟੀ ਲਾਹ ਕੇ ਉਥੇ ਗੈਸ ਵਾਲਾ ਰਬੜ ਪਾਈਪ ਲਗਾ ਦਿਓ ਅਤੇ ਉਸ ਦੇ ਦੂਜੇ ਸਿਰੇ ਤੋਂ ਨਿਕਲਦੀ ਭਾਫ਼ ਨਾਲ ਰੋਗ ਵਾਲੀ ਥਾਂ ਤੇ ਭਾਫ਼ ਦਿਓ। ਜਿਥੋਂ ਭਾਫ਼ ਨਿੱਕਲਦੀ ਹੈ ਉਥੇ ਕੱਪੜਾ ਲਗਾਕੇ ਰਖੋ ਨਹੀਂ ਤਾਂ ਭਾਫ਼ ਵਿਚ ਆਉਂਦੇ ਤੇਜ ਸੇਕ ਨਾਲ ਸ਼ਰੀਰ ਜਲ ਸਕਦਾ ਹੈ। ਠੀਕ ਸਮੇਂ ਤੱਕ ਭਾਫ਼ ਦੇਣ ਤੋਂ ਪਿਛੋਂ ਬਾਕੀ ਬਚੇ ਪਾਣੀ ਨਾਲ; ਕੋਸਾ ਰਹਿ ਜਾਣ ਪਿਛੋਂ; ਅਲੇਸ ਦਿਓ।

2) ਜੇ ਭਾਫ਼ ਨਾ ਲੈਣੀ ਹੋਵੇ ਤਾਂ ਦਵਾਈ ਨੂੰ 3-4 ਕਿਲੋ ਪਾਣੀ ਵਿਚ ਪਕਾਓ ਅਤੇ ਜਦੋਂ ਪਾਣੀ ਅੱਧਾ ਰਹਿ ਜਾਵੇ ਤਾਂ ਨਿੱਘੇ ਪਾਣੀ ਵਿਚ ਕਪੜਾ ਭਿਓਂਕੇ ਉਸ ਦਾ ਸੇਕਾ ਕਰੋ।

## ਦਿਵਯ ਪੀੜਾਂਤਕ ਤੇਲ

ਮੁੱਖ ਵਸਤਾਂ:- ਵਤਸਨਾਭ, ਮਧੁਸ਼ਟੀ, ਪਿਪਲਾਮੂਲ, ਸੇਂਧਾ ਨਮਕ, ਬਚਾ, ਗਜਪੀਪਲ, ਜਟਾਮਾਂਸੀ, ਨਾਗਕੇਸਰ, ਹਲਦੀ, ਦਾਰੂਹਲਦੀ, ਤੇਜਪਾਤ, ਭ੍ਰਿੰਗ ਰਾਜ, ਮੰਜੀਰ, ਪਲਾਸ਼ਮੂਲ, ਪੁਸ਼ਕਰਮੂਲ, ਸੁਗੰਧਬਾਲਾ, ਸ਼ਤਾਵਰ, ਸੌਂਠ, ਸੋਇਆਬੀਜ, ਚਿਤ੍ਰਕਮੂਲ, ਸੌਂਫ, ਅਰੰਡਮੂਲ, ਅਰਕਮੂਲ, ਧਤੂਰਾ, ਅਜਵਾਇਣ, ਕੁਪਿਲੁ, ਮਾਲਕੰਗਣੀ, ਗੰਧ ਪ੍ਰਸਾਰਣੀ, ਰਾਸਨਾ, ਨਿਰਗੁੰਡੀ, ਲਸਣ, ਗਾਂ ਦਾ ਦੁੱਧ, ਦਹੀ, ਗਊ ਮੂਤਰ, ਦਸ਼ਮੂਲ, ਜੀਵਕ, ਮੈਦਾ, ਵਰਿਧੀ, ਕਾਲੋਲੀ, ਖੱਟੀ ਕਾਕੋਲੀ, ਤਿਲਾਂ ਦਾ ਤੇ ਲ ਆਦਿ ।

ਮੁੱਖ ਗੁਣ-ਧਰਮ :-

(1) ਜੋੜਾਂ ਦਾ ਦਰਦ, ਕਮਰ ਦਰਦ, ਗੋਡਿਆਂ ਦਾ ਦਰਦ, ਸਰਵਾਇਕਲ ਸਪੋਂਟੇਲਾਇਟਿਸ, ਡਿਸਕ ਸਲਿੱਪ, ਚੋਟ ਆਦਿ ਸਾਰੇ ਕਿਸਮ ਦੇ ਦਰਦ, ਸੋਜਸ, ਪੀੜ ਨੂੰ ਤੁਰੰਤ ਠੀਕ ਕਰਦਾ ਹੈ।

ਵਰਤੋਂ ਵਿਧੀ :- ਪੀੜ ਵਾਲੀ ਥਾਂ ਤੇ ਹੌਲੀ ਹੌਲੀ ਮਾਲਿਸ਼ ਕਰੋ। ਇਹ ਤੇਲ ਬਾਹਰੀ ਵਰਤੋਂ ਲਈ ਹੀ ਹੈ। ਮਾਲਿਸ਼ ਹਮੇਸ਼ਾ ਦਿਲ ਵੱਲ ਨੂੰ ਠੀਕ ਠੀਕ ਜੋਰ ਲਗਾ ਕੇ ਹੌਲੀ ਹੌਲੀ ਕਰਨੀ ਚਾਹੀਦੀ ਹੈ।

## ਦਿਵਯ ਜੋਵਨਾਮ੍ਰਿਤ ਵਟੀ

ਮੁੱਖ ਵਸਤਾਂ :- ਜਾਵਿਤ੍ਰੀ, ਜੈਫਲ, ਕੇਸਰ, ਜੁੰਦਬੇਦਸਤਰ, ਸੋਨਾ ਭਸਮ, ਕੌਂਚ ਦੇ ਬੀਜ, ਅਕਰਕਰਾ, ਬਲਾਬੀਜ, ਸ਼ਤਾਵਰ, ਮਕਰਧੁਜ ਆਦਿ।

ਮੁੱਖ ਗੁਣ-ਧਰਮ :-

(1) ਢਲਦੀ ਉਮਰ ਜਾਂ ਥੱਕੇ ਸ਼ਰੀਰ ਵਾਲਿਆਂ ਲਈ ਇਹ ਬਹੁਤ ਹੀ ਤਾਕਤ ਦੇਣ ਵਾਲੀ ਅਤੇ ਤੰਦਰੁਸਤੀ ਦੇਣ ਵਾਲੀ ਹੈ।

(2) ਇਹ ਵਟੀ ਦਿਲ ਤੇ ਦਮਾਗ ਨੂੰ ਤਾਕਤ ਦੇਣ ਵਾਲੀ, ਕਾਮ ਇੱਛਾ ਨੂੰ ਵਧਾਉਣ ਵਾਲੀ, ਸ਼ਰੀਰ ਵਿਚ ਫੁਰਤੀ ਲਿਆਉਣ ਵਾਲੀ ਅਤੇ ਵੀਰਜਵਰਧਕ ਹੈ।

(3) ਨਸ਼ੀਲੀ ਵਸਤੂ ਦੀ ਵਰਤੋਂ ਕੀਤੇ ਬਿਨਾ ਇਹ ਸ਼ੁਕਰਾਣੂੰ ਵਧਾਉਂਦੀ ਹੈ, ਅਤਿਅੰਤ ਸ਼ਕਤੀ ਵਰਧਕ, ਤੰਦਰੁਸਤੀ ਵਧਾਉਣ ਵਾਲੀ, ਵੀਰਜਵਰਧਕ, ਤੇਜ, ਸ਼ਕਤੀ, ਕਾਂਤੀ ਵਰਧਕ, ਨਪੁੰਸਿਕਤਾ ਨਾਸ਼ਕ ਅਤੇ ਮੁੜ ਗੱਭਰੂ ਕਰਨ ਵਾਲੀ ਸਰਵੋਤਮ ਦਵਾਈ ਹੈ।

ਸੇਵਨ ਵਿਧੀ ਅਤੇ ਮਾਤਰਾ :- 1-1 ਗੋਲੀ ਸਵੇਰੇ ਸ਼ਾਮ ਦੁੱਧ ਨਾਲ ਲਵੋ।

## ਦਿਵਯ ਮਧੂ ਨਾਸ਼ਨੀ ਵਟੀ

ਮੁੱਖ ਵਸਤਾਂ :- ਅਮ੍ਰਤਾ, ਜਾਮਣ, ਕੁਟਕੀ, ਨਿੰਮ, ਚਰੈਤਾ, ਗੁੜਮਾਰ, ਕਰੇਲਾ, ਕੁਟਜ, ਗੋਖਰੂ, ਕਚੂਰ, ਹਲਦੀ, ਕਾਲੀ ਮਘਾਂ, ਕਿਕਰ ਦੇ ਤੁੱਕੇ, ਕਾਲੀ ਜੀਰੀ, ਅਤੀਸ ਕੌੜਾ, ਅਸ਼ਵਗੰਧਾ, ਵਿਲਵ, ਬੋਹੜ ਦੀ ਦਾੜ੍ਹੀ, ਆਦਿ ਦਾ ਸਤ, ਸ਼ਿਲਾਜੀਤ, ਮੇਥੀ ਆਦਿ ।

ਮੁੱਖ ਗੁਣ ਧਰਮ :-

(1) ਇਹ ਪੈਨੀਕ੍ਰਾਜ (ਪਾਚਕ ਗ੍ਰੰਥੀ) ਨੂੰ ਤੇਜ ਕਰਕੇ ਉਸ ਵਿਚੋਂ ਸਹੀ ਮਾਤਰਾ ਵਿਚ ਇਨਸੂਲੀਨ ਪ੍ਰਾਪਤ ਕਰਵਾਉਂਦੀ ਹੈ ਅਤੇ ਉਸ ਰਾਹੀਂ ਵਾਧੂ ਮਾਤਰਾ ਦੇ ਗਲੂਕੋਜ਼ ਨੂੰ ਗਲੂਕੋਜਿਨ ਵਿਚ ਬਦਲਵਾ ਦਿੰਦੀ ਹੈ।

(2) ਇਹ ਕਮਜੋਰੀ ਤੇ ਚਿੜਚੜ੍ਹਾਪਣ ਦੂਰ ਕਰਦੀ ਹੈ ਅਤੇ ਦਮਾਗ ਲੂੰ ਤਾਕਤ ਦੇ ਕੇ ਕਾਰਜ ਸ਼ਕਤੀ ਵਧਾਉਂਦੀ ਹੈ। ਸੁੰਨ ਹੋਏ ਹੱਥਾਂ ਪੈਰਾਂ ਨੂੰ ਠੀਕ ਕਰਕੇ ਕਾਰਜੀ ਤੰਤਰ ਨੂੰ ਤਾਕਤਵਰ ਬਣਾਉਂਦੀ ਹੈ।

(3) ਇਹ ਸ਼ੂਗਰ ਦੇ ਕਾਰਨ ਹੋਣ ਵਾਲੀ ਥਕਾਵਟ, ਕਮਜੋਰੀ ਤੇ ਤਣਾਓ ਵਰਗੀਆਂ ਸਮੱਸਿਆਵਾਂ ਤੋਂ ਛੁਟਕਾਰ ਦਵਾਉਂਦੀ ਹੈ।

(4) ਬਹੁਤੀ ਪਿਆਸ ਲੱਗਣਾ, ਵਾਰਵਾਰ ਪੇਸ਼ਾਬ ਦੀ ਹਾਜਤ, ਭਾਰ ਘਟਣਾ, ਨਜਰ ਧੁੰਦਲੀ ਹੋਣਾ, ਸਨਸਨਾਹਟ, ਥਕਾਨ, ਚਮੜੀ, ਮਸੂੜੇ ਤੇ ਪਿਸ਼ਾਬ ਵਾਲੀ ਥਾਂ ਤੇ ਇਨਫੈਕਸ਼ਨ ਆਦਿ ਵਕਾਰਾਂ ਤੋਂ ਆਪ ਦੀ ਰੱਖਿਆ ਕਰਦੀ ਹੈ।

(5) ਮਧੂ ਨਾਸ਼ਨੀ ਲੈਣ ਨਾਲ ਤੁਹਾਡੀ ਰੋਗ ਨਾਲ ਲੜਣ ਦੀ ਸ਼ਕਤੀ ਦਾ ਵਿਕਾਸ ਹੋਵੇਗਾ ਅਤੇ ਨਵੀਂ ਆਸ ਤੇ ਸਵੈਵਿਸ਼ਵਾਸ਼ ਵਧੇਗਾ।

ਉਪਯੋਗ ਵਿਧੀ ਤੇ ਮਾਤਰਾ :- 2-2 ਗੋਲੀਆਂ ਸਵੇਰੇ ਨਾਸ਼ਤੇ ਤੋਂ ਅਤੇ ਸ਼ਾਮ ਨੂੰ ਖਾਣੇ ਤੋਂ ਇੱਕ ਘੰਟਾ ਪਹਿਲਾਂ ਪਾਣੀ ਨਾਲ ਜਾਂ ਸਵੇਰੇ ਨਾਸ਼ਤੇ ਤੋਂ ਪਿਛੋਂ ਅਤੇ ਸ਼ਾਮ ਨੂੰ ਖਾਣੇ ਤੋਂ ਪਿਛੋਂ ਕੋਸੇ ਪਾਣੀ ਜਾਂ ਦੁੱਧ ਨਾਲ ਲਵੋ। ਜੇ ਤੁਸੀਂ ਸ਼ੂਗਰ ਲਈ ਇਨਸੂਲੀਨ ਜਾਂ ਐਲੋਪੈਥੀ ਦਵਾ ਲੈਂਦੇ ਹੈ ਤਾਂ ਮਧੂਨਾਸ਼ਨੀ ਦੀ ਵਰਤੋਂ ਸ਼ੁਰੂ ਕਰਨ ਤੋਂ ਦੋ ਹਫਤੇ ਪਿਛੋਂ ਸ਼ੂਗਰ ਦੀ ਜਾਂਚ ਕਰਵਾ ਲਵੋ; ਜਿਵੇਂ ਜਿਵੇਂ ਸੂਗਰ ਦੀ ਪੱਧਰ ਹੇਠ ਆਉਂਦੀ ਜਾਵੇ ਉਸੇ ਤਰ੍ਹਾਂ ਅੰਗਰੇਜੀ ਦਵਾਈ ਹੌਲੀ ਹੌਲੀ ਬੰਦ ਕਰ ਦਿਓ। ਮਧੂਨਾਸ਼ਨੀ ਦੀ ਮਾਤਰਾ ਵੀ ਜਿਵੇਂ ਜਿਵੇਂ ਸ਼ੂਗਰ ਦੀ ਪੱਧਰ ਹੇਠ ਆਉਂਦੀ ਜਾਵੇ ਘਟ ਕਰ ਸਕਦੇ ਹੈ।

## ਦਿਵਯ ਮਧੂਕਲਪ ਵਟੀ

ਮੁੱਖ ਵਸਤਾਂ:- ਮਧੂ ਨਾਸ਼ਨੀ ਵਾਲੀਆਂ ਸਾਰੀਆਂ ਵਸਤੂਆਂ ਨੂੰ ਬਿਨਾਂ ਸਤ ਕੱਢੇ ਪੀਹ ਕੇ ਚੂਰਨ ਬਣਾਇਆ ਗਿਆ ਹੈ ਤੇ ਉਸ ਦੀਆਂ ਵੱਟੀਆਂ ਬਣਾਈਆਂ ਗਈਆਂ ਹਨ।

ਮੁੱਖ ਗੁਣ-ਧਰਮ ਤੇ ਸੇਵਨ ਵਿਧੀ :- ਮਧੂ ਨਾਸ਼ਨੀ ਦੀ ਤਰ੍ਹਾਂ ।

## ਦਿਵਯ ਮੁਕਤਾਵਟੀ

ਮੁੱਖ ਵਸਤਾਂ :- ਹਿਮਾਲੀਆ ਦੀਆਂ ਪਵਿੱਤਰ ਜੜੀ-ਬੂਟੀਆਂ-ਬ੍ਰਹਮੀ, ਸੰਖਪੁਸ਼ਪੀ, ਉਸਤੇਖਦੂਸ, ਅਰਜੁਣ, ਪੁਸ਼ਕਰਮੂਲ, ਜਟਾਮਾਂਸੀ, ਸਰਪਗੰਧਾ, ਜਿਯੋਤਸ਼ਮਤੀ, ਵਚਾ, ਅਸ਼ਵਗੰਧਾ, ਆਦਿ ਜੰਗਲੀ ਬੂਟੀਆਂ ਅਤੇ ਮੋਤੀਪਿਸ਼ਟੀ ਆਦਿ ਉੱਤਮ ਦਵਾਈਆਂ ਨੂੰ ਮਿਲਾਕੇ ਤਿਆਰ ਦਿਵਯ ਦਵਾਈ ਹੈ।

ਮੁੱਖ ਗੁਣ-ਧਰਮ :-

(1) ਮੁਕਤਾਵਟੀ ਪੂਰੀ ਤਰ੍ਹਾਂ ਕਿਸੇ ਮਾੜੇ ਪ੍ਰਭਾਵਾਂ ਤੋਂ ਰਹਿਤ ਹੈ।

(2) ਹਾਈ ਬਲੱਡ ਪ੍ਰੈਸਰ ਚਾਹੇ ਉਹ ਗੁਰਦਿਆਂ ਦੀ ਖਰਾਬੀ ਜਾਂ ਦਿਲ ਦੀ ਮਰਜ ਕਰਕੇ ਹੋਵੇ ਜਾਂ ਕਲੈਸਟਰੋਲ, ਚਿੰਤਾ, ਤਨਾਓ ਜਾਂ ਖਾਨਦਾਨੀ ਆਦਿ ਕਿਸੇ ਵੀ ਕਾਰਨ ਕਰਕੇ ਹੋਵੇ ਅਤੇ ਬੀ.ਪੀ. ਦੇ ਨਾਲ ਜੇ ਨੀਂਦ ਨਾ ਆਉਂਦੀ ਹੋਵੇ, ਘਬਰਾਹਟ, ਛਾਤੀ ਅਤੇ ਸਿਰ ਵਿਚ ਦਰਦ ਵੀ ਹੋਵੇ ਤਾਂ ਕੇਵਲ ਇੱਕੋ ਦਵਾਈ ਖਾਣ ਨਾਲ ਇਨ੍ਹਾਂ ਸਾਰੀਆਂ ਸਮੱਸਿਆਵਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ।

(3) ਜੇ ਤੁਹਾਨੂੰ ਵੱਧ ਬਲੱਡ-ਪ੍ਰੈਸਰ ਕਰਕੇ ਨੀਂਦ ਨਾ ਆਉਂਦੀ ਹੋਵੇ, ਬੇਚੈਨੀ ਹੋਵੇ ਤਾਂ ਉਸ ਲਈ ਹੋਰ ਕੋਈ ਦਵਾਈ ਲੈਣ ਦੀ ਲੋੜ ਨਹੀਂ ਹੈ। ਜਿਨ੍ਹਾਂ ਨੂੰ ਨੀਂਦ ਪੂਰੀ ਆਉਂਦੀ ਹੋਵੇ, ਉਨ੍ਹਾਂ ਦੀ ਨੀਂਦ ਹੋਰ ਨਹੀਂ ਵਧਦੀ ।

(4) ਕਿਸੇ ਵੀ ਕਿਸਮ ਦੀ ਐਲੋਪੈਥੀ ਦਵਾਈ ਆਦਿ ਜੇ ਲੈ ਰਹੇ ਹੋ ਤਾਂ ਮੁਕਤਾਵਟੀ ਲੈਣਾ

ਆਰੰਭ ਕਰਨ ਤੋਂ ਪਿਛੋਂ ਉਸ ਨੂੰ ਤੁਰੰਤ ਬੰਦ ਕਰ ਸਕਦੇ ਹੋ। ਜੇ ਤੁਸੀਂ ਬਹੁਤ ਲੰਬੇ ਸਮੇਂ ਤੋਂ ਹੋਰ ਦਵਾਈ ਲੈ ਰਹੇ ਹੋ ਜਾਂ ਡਰਦੇ ਹੋ ਤਾਂ ਤੁਸੀਂ ਦੂਸਰੀ ਹੌਲੀ ਹੌਲੀ ਘੱਟ ਕਰਕੇ ਬੰਦ ਕਰ ਦਿਓ।

(5) ਜੇ ਕਿਸੇ ਐਲੋਪੈਥੀ ਆਦਿ ਦਵਾਈ ਲੈਣ ਨਾਲ ਵੀ ਤੁਹਾਡਾ ਬਲੱਡ-ਪ੍ਰੈਸ਼ਰ ਠੀਕ ਨਾ ਰਹਿੰਦਾ ਹੋਵੇ ਅਤੇ ਨਾਲ ਹੀ ਨੀਂਦ ਨਾ ਆਉਂਦੀ ਹੋਵੇ ਤੇ ਘਬਰਾਹਟ ਰਹਿੰਦੀ ਹੋਵੇ ਤਾਂ ਵੀ ਮੁਕਤਾਵਟੀ ਨਾਲ ਤੁਰੰਤ ਲਾਭ ਮਿਲਦਾ ਹੈ।

(6) ਐਲੋਪੈਥੀ ਦਵਾਈਆਂ ਤੁਹਾਨੂੰ ਕੇਵਲ ਬਲੱਡ-ਪ੍ਰੈਸ਼ਰ ਤੋਂ ਰਾਹਤ ਦਿਲਾ ਸਕਦੀਆਂ ਹਨ, ਰੋਗ ਨੂੰ ਜੜੋਂ ਖਤਮ ਨਹੀਂ ਕਰਦੀਆਂ ਜਦੋਂ ਕਿ ਮੁਕਤਾਵਟੀ 1 ਤੋਂ 1 1/2 ਸਾਲ ਵਿਚ ਹੀ ਹਾਈ ਬਲੱਡ-ਪ੍ਰੈਸ਼ਰ ਨੂੰ ਸਦਾ ਲਈ ਠੀਕ ਕਰ ਦਿੰਦੀ ਹੈ ਅਤੇ ਸਾਰੀਆਂ ਦਵਾਈਆਂ ਤੋਂ ਛੁੱਟੀ ਮਿਲ ਜਾਂਦੀ ਹੈ। ਜੇ ਕਿਸੇ ਸਮੱਸਿਆ ਕਾਰਨ ਕਿਸੇ ਨੂੰ ਸਾਡੀ ਦਵਾਈ ਲੰਬੇ ਸਮੇਂ ਲਈ ਵੀ ਖਾਣੀ ਪਵੇ ਤਾਂ ਇਸ ਦਾ ਕੋਈ ਮਾੜਾ ਪ੍ਰਭਾਵ ਨਹੀਂ ਹੁੰਦਾ।

ਸੇਵਨ ਵਿਧੀ ਤੇ ਮਾਤਰਾ :- ਐਲੋਪੈਥੀ ਦਵਾਈਆਂ ਲੈਂਦੇ ਹੋਏ ਵੀ ਬਲੱਡ-ਪ੍ਰੈਸ਼ਰ 160-100 ਜਾਂ ਇਸ ਤੋਂ ਵੱਧ ਹੋਵੇ ਤਾਂ ਦੋ ਦੋ ਗੋਲੀਆਂ ਸਵੇਰੇ ਨਾਸ਼ਤੇ ਤੋਂ ਪਹਿਲਾਂ, ਦੁਪਹਿਰ ਨੂੰ ਖਾਣੇ ਤੋਂ ਪਹਿਲਾਂ ਅਤੇ ਸ਼ਾਮ ਨੂੰ ਖਾਣੇ ਤੋਂ ਇੱਕ ਘੰਟਾ ਪਹਿਲਾਂ, ਦਿਨ ਵਿਚ ਤਿੰਨ ਵਾਰ ਤਾਜੇ ਪਾਣੀ ਨਾਲ ਲਵੋ। ਗੋਲੀ ਚੱਬ ਕੇ ਪਾਣੀ ਪੀਣਾ ਬਹੁਤ ਲਾਭਦਾਇਕ ਹੈ। ਜਦੋਂ ਬੀਪੀ. ਠੀਕ ਰਹਿਣ ਲੱਗ ਜਾਵੇ ਤਾਂ ਹੌਲੀ ਹੌਲੀ ਐਲੋਪੈਥੀ ਦਵਾ ਬੰਦ ਕਰਕੇ, ਮੁਕਤਾਵਟੀ ਦੀਆਂ ਦੋ ਦੋ ਗੋਲੀਆਂ ਸਵੇ ਰੇ ਸ਼ਾਮ ਲੈਂਦੇ ਰਹੋ। ਜੇ ਐਲੋਪੈਥੀ ਦਵਾਈ ਲੈਂਦੇ ਹੋਏ ਬੀ.ਪੀ. 140-90 ਰਹਿੰਦਾ ਹੋਵੇ ਤਾਂ ਮੁਕਤਾਵਟੀ ਦੀਆਂ ਦੋ ਦੋ ਗੋਲੀਆਂ ਸਵੇਰੇ ਸ਼ਾਮ ਆਰੰਭ ਕਰ ਦਿਓ ਅਤੇ ਐਲੋਪੈਥੀ ਦਵਾਈਆਂ ਬੰਦ ਕਰ ਦੇਵੋ।

ਵਿਸ਼ੇਸ਼ :- ਜੇ ਤੁਸੀਂ ਬੀ.ਪੀ. ਲਈ ਐਲੋਪੈਥੀ ਦਵਾਈ ਲੈ ਰਹੇ ਹੋ ਤਾਂ ਮੁਕਤਾਵਟੀ ਪ੍ਰਾਰੰਭ ਕਰਕ ਬੀ.ਪੀ. ਚੈੱਕ ਕਰਦੇ ਹੋ। ਜਦੋਂ ਬਿਨਾਂ ਅੰਗਰੇਜੀ ਦਵਾ ਦੇ ਹੀ ਬੀ.ਪੀ. ਠੀਕ ਹੋ ਜਾਵੇ ਤਾਂ ਅੰਗਰ ਜੀ ਦਵਾ ਬੰਦ ਕਰ ਦਓ। ਜੇ ਤੁਸੀ ਲੰਬੇ ਸਮੇਂ ਤੋਂ ਅੰਗਰੇਜੀ ਦਵਾਈ ਲੈ ਰਹੇ ਹੋ ਤਾਂ ਉਸ ਦੀ ਮਾਤਰਾ ਹੌਲੀ ਹੌਲੀ ਘਟਾ ਕੇ ਬੰਦ ਕਰ ਦਿਓ। ਮੁਕਤੀਵਟੀ ਵੀ ਦੋ ਦੋ ਗੋਲੀਆਂ ਖਾਣੇ ਤੋਂ ਪਿਛੋਂ ਕੁਝ ਦੇਰ ਲੈਂਦੇ ਰਹੋ। ਜਦੋਂ ਬੀ.ਪੀ. ਠੀਕ ਰਹਿਣ ਲੱਗ ਜਾਵੇ ਤਾਂ ਮੁਕਤਾਵਟੀ ਦੀ ਇੱਕ ਇੱਕ ਗੋਲੀ ਕਰ ਸਕਦੇ ਹੋ, ਉਸ ਨਾਲ ਵੀ ਬੀ.ਪੀ. ਠੀਕ ਰਹੇਗਾ। ਜਦੋਂ ਇੱਕ ਗੋਲੀ ਖਾਣ ਨਾਲ ਵੀ ਬੀ.ਪੀ. 120-80 ਤੋਂ ਵੀ ਘੱਟ ਹੋਣ ਲੱਗੇ ਤਾਂ ਹਫ਼ਤੇ ਵਿਚ ਦੋ ਬਾਰ ਇਕ ਇਕ ਗੋਲੀ ਲੋਵ। ਫਿਰ ਹਫ਼ਤ ਵਿਚ ਇੱਕ ਵਾਰ ਅਤੇ ਫਿਰ ਬੰਦ ਕਰ ਦਿਓ। ਇਸ ਦੇ ਛੱਡਣ ਤੋਂ ਵੀ ਫਿਰ ਤੁਹਾਡਾ ਬੀ.ਪੀ. ਵਧੇ ਗਾ ਨਹੀਂ ਭਾਵ ਤੁਸੀਂ ਪੂਰੀ ਤਰ੍ਹਾਂ ਤੰਦਰੁਸਤ ਹੋ ਜਾਵੋਗੇ।

ਪੱਥ-ਪ੍ਰਹੇਜ (ਖਾਨ-ਪਾਨ) :- ਹਲਕਾ ਅਤੇ ਛੇਤੀ ਹਜਮ ਹੋਣ ਵਾਲਾ ਭੋਜਨ ਲਵੋ। ਸਵੇਰੇ ਉੱਠਕੇ ਦੋ ਤੋਂ ਚਾਰ ਗਲਾਸ ਪਾਣੀ ਪੀਵੋ। ਨਮਕ ਘੱਟ ਮਾਤਰਾ ਵਿਚ ਲਵੋ।

## ਦਿਵਯ ਮੇਧਾ ਕਵਾਥ

ਮੁੱਖ ਵਸਤ੍ਹਾਂ:- ਬ੍ਰਹਮੀ ਸ਼ੰਖ ਪੁਸ਼ਪੀ, ਅਸ਼ਵਗੰਧਾ, ਜਟਾਮਾਂਸੀ, ਉਸਤੇਖਦੂਸ, ਮਾਲਕੰਗਣੀ, ਸੌਂਫ, ਗਾਜਵਾ ਆਦਿ।

ਮੁੱਖ ਗੁਣ-ਧਰਮ :-

(1) ਬਦਹਜਮੀ, ਸਿਰ ਦਰਦ, ਮਾਈਗ੍ਰੇਨ, ਘੱਟ ਨੀਂਦਰ, ਨਿਰਾਸ਼ਾ, ਡਿਪਰੈਸ਼ਨ ਵਿਚ ਬਹੁਤ ਹੀ ਲਾਹੇਵੰਦ ਹੈ। ਇਸ ਦੀ ਵਰਤੋਂ ਨਾਲ ਘਬਰਾਹਟ ਹਟਦੀ ਹੈ ਤੇ ਯਾਦਸ਼ਕਤੀ ਵਧਦੀ ਹੈ।

ਸੇਵਨ-ਵਿਧੀ ਤੇ ਮਾਤਰਾ :- ਕਾੜ੍ਹਾ ਬਣਾਕੇ ਸਵੇਰੇ ਸ਼ਾਮ ਪੀਵੋ। ਨਾਲ ਮੇਧਾਵਟੀ ਲੈਣ ਨਾਲ ਛੇਤੀ ਲਾਭ ਮਿਲਦਾ ਹੈ।

## ਦਿਵਯ ਮੇਧਾਵਟੀ

ਮੁੱਖ ਵਸਤਾਂ :- ਬ੍ਰਹਮੀ ਸੰਖਪੁਸ਼ਪੀ, ਵਚਾ, ਜਿਓਤਿਸ਼ਮਤੀ, ਅਸ਼ਵਗੰਧਾ, ਜਟਾਮਾਂਸੀ, ਉਸਤੇਖਦੂਸ, ਪੁਸ਼ਕਰਮੂਲ, ਆਦਿ ਦਾ ਸਤ ਅਤੇ ਪ੍ਰਵਾਲਪਿਸ਼ਟੀ, ਮੋਤੀ ਪਿਸ਼ਟੀ ਤੇ ਚਾਂਦੀ ਭਸਮ ਆਦਿ ।

ਮੁੱਖ ਗੁਣ-ਧਰਮ :-

(1) ਸਿਰ ਸਬੰਧੀ ਪੀੜਾਂ ਜਿਵੇਂ ਯਾਦਸ਼ਕਤੀ ਦੀ ਕਮਜੋਰੀ, ਸਿਰ ਦਰਦ ਰਹਿਣਾ, ਨੀਂਦ ਨਾ ਆਉਣੀ ਸੁਭਾਅ ਚਿੜਚਿੜਾ ਰਹਿਣਾ, ਦੌਰੇ (ਮਿਰਗੀ) ਆਦਿ ਨੂੰ ਦੂਰ ਕਰਦੀ ਹੈ ਤੇ ਦਿਮਾਗ ਨੂੰ ਠੰਢਾ ਰਖਦੀ ਹੈ।

(2) ਬਹੁਤੇ ਸੁਪਨੇ ਆਉਣਾ ਅਤੇ ਨਿਰੰਤਰ ਘਟੀਆ ਸੋਚ ਕਰਕੇ ਡਿਪਰੈਸ਼ਨ, ਘਬਰਾਹਟ ਆਦਿ ਇਸ ਦੀ ਵਰਤੋਂ ਨਾਲ ਠੀਕ ਹੁੰਦੇ ਹਨ ਅਤੇ ਆਤਮ ਵਿਸ਼ਵਾਸ ਅਤੇ ਹੌਸਲਾ ਵਧਦਾ ਹੈ।

(3) ਵਿਦਿਆਰਥੀਆਂ ਅਤੇ ਦਿਮਾਗੀ ਕੰਮ ਕਰਨ ਵਾਲਿਆਂ ਲਈ ਬਹੁਤ ਹੀ ਲਾਭਦਾਇਕ ਹੈ। ਹਰ ਰੋਜ ਵਰਤੋ ਯੋਗ ਹੈ। ਬੁੱਧੀ ਤੇ ਯਾਦਸ਼ਕਤੀ ਵਧਾਉਣ ਲਈ ਉਤਮ ਟੌਨਿਕ ਹੈ।

(4) ਬੁਢਾਪੇ ਵਿਚ ਯਾਦਸ਼ਕਤੀ ਘਟ ਜਾਣਾ ਅਤੇ ਕਿਸੇ ਵੀ ਚੀਜ਼ ਨੂੰ ਭੁੱਲ ਜਾਣਾ ਆਦਿ ਲਈ ਬਹੁਤ ਹੀ ਉਤਮ ਦਵਾਈ ਹੈ।

ਵਰਤੋਂ ਵਿਧੀ ਤੇ ਮਾਤਰਾ :- ਸਵੇਰੇ ਸ਼ਾਮ 1 ਤੋਂ 2 ਗੋਲੀਆਂ ਸਵੇਰੇ ਖਾਲੀ ਪੇਟ ਦੁੱਧ ਨਾਲ ਜਾਂ ਨਾਸ਼ਤੇ ਤੋਂ ਪਿਛੋਂ ਪਾਣੀ ਨਾਲ ਅਤੇ ਸ਼ਾਮ ਨੂੰ ਖਾਣਾ ਖਾਣ ਤੋਂ ਪਿਛੋਂ ਪਾਣੀ ਜਾਂ ਦੁੱਧ ਨਾਲ ਲਵੋ।

## ਦਿਵਯ ਅਮ੍ਰਿਤਰਸਯਣ (ਅਵਲੇਹ)

ਮੁੱਖ ਵਸਤਾਂ :- ਆਂਵਲਾ ਪਿਸ਼ਟੀ, ਗਊ ਦਾ ਘਿਓ, ਕੇਸ਼ਰ, ਬ੍ਰਹਮੀ, ਸੰਖ ਪੁਸ਼ਪੀ, ਬਾਦਾਮ, ਬੰਸ਼ਲੋਚਨ, ਇਲਾ, ਦਾਲਚੀਨੀ, ਸਤਾਵਰ, ਕੌਂਚ ਬੀਜ, ਪ੍ਰਵਾਲ ਪਿਸ਼ਟੀ ਆਦਿ ।

ਮੁੱਖ ਗੁਣ ਧਰਮ :-

(1) ਇਹ ਦਿਮਾਗ ਨੂੰ ਪੂਰੀ ਤਾਕਤ ਦੇਣ ਵਾਲਾ ਬਹੁਤ ਹੀ ਲਾਭਕਾਰੀ ਰਸਾਯਣ ਹੈ। ਇਹ ਠੰਢਕ ਤੇ ਸ਼ਰੀਰ ਦੇ ਸਾਰੇ ਅੰਗਾਂ ਨੂੰ ਤਾਕਤ ਦਿੰਦਾ ਹੈ, ਤੰਦਰੁਸਤੀ ਦਾਇਕ ਹੈ।

(2) ਸ਼ਰੀਰ ਨੂੰ ਤਕੜਾ ਕਰਕੇ ਤਾਕਤ ਦਿੰਦਾ ਹੈ, ਤੇਜ ਨੂੰ ਵਧਾਉਂਦਾ ਹੈ, ਅੱਖਾਂ ਲਈ ਗੁਣਕਾਰੀ ਹੈ। ਇਹ ਠੰਢੀ ਰਸਾਯਣ ਹੈ ਜੋ ਗਰਮੀ ਵਿਚ ਬਹੁਤ ਵਧੀਆ, ਵਰਤਣਯੋਗ ਤੇ ਲਾਭਕਾਰੀ ਹੈ।

(3) ਇਹ ਅਮ੍ਰਿਤ ਰਸਾਯਣ ਵਿਦਿਆਰਥੀਆਂ ਅਤੇ ਬੁੱਧੀਜੀਵੀਆਂ ਲਈ ਟੌਨਿਕ ਹੈ।

ਵਰਤੋਂ ਵਿਧੀ ਤੇ ਮਾਤਰਾ :- 1 ਤੋਂ 2 ਚਮਚ ਅਰਥਾਤ 10 ਤੋਂ 20 ਗ੍ਰਾਮ ਸਵੇਰੇ - ਸ਼ਾਮ ਦੁੱਧ ਨਾਲ ਜਾਂ ਚਟਨੀ ਵਾਂਗੀ ਰੋਟੀ ਨਾਲ ਵੀ ਲੈ ਸਕਦੇ ਹੈ।

## ਦਿਵਯ ਮੇਦੋਹਰ ਵਟੀ (ਵੇਟਲੈਸ)

ਮੁੱਖ ਵਸਤਾਂ :- ਸ਼ੁਧ ਗੁੱਗਲ, ਸਿਲਾਜੀਤ-ਸਤ ਅਤੇ ਹਰੜ, ਬਹੇੜਾ, ਔਲਾ, ਕੁਟਕੀ, ਪੁਨਰਵਾਮੂਲ, ਨਿਸ਼ੋਧ, ਬਾਯਵੜਿੰਮ ਆਦਿ ਦਾ ਸਤ।

ਮੁੱਖ ਗੁਣ-ਧਰਮ :-

(1) ਇਹ ਪਾਚਨਸ਼ਕਤੀ ਵਿਚ ਆਏ ਵਿਗਾੜ ਨੂੰ ਠੀਕ ਕਰਕੇ ਸਰੀਰ ਵਿਚ ਵਾਧੂ ਵਧੇ ਹੋਏ ਮੋਟਾਪੇ ਨੂੰ ਘਟਾਉਂਦਾ ਹੈ ਅਤੇ ਸ਼ਰੀਰ ਨੂੰ ਸੁੰਦਰ, ਸਡੋਲ, ਆਕ੍ਰਸ਼ਿਕ ਅਤੇ ਫੁਰਤੀਵਾਲਾ ਬਣਾਉਂਦਾ ਹੈ।

(2) ਇਹ ਥਾਈਰੌਡ ਦਾ ਵਿਗਾੜ, ਨਮੂਨੀਆ, ਜੋੜਾਂ ਦਾ ਦਰਦ, ਕਮਰ ਦਰਦ, ਗੋਡਿਆਂ ਦਾ ਦਰਦ ਆਦਿ ਲਈ ਵਿਸ਼ੇਸ਼ ਲਾਭਕਾਰੀ ਹੈ।

(3) ਇਹ ਸ਼ਰੀਰ ਦੀ ਚਰਬੀ ਨੂੰ ਘਟਾ ਕੇ ਹੱਡੀ, ਮਿੱਝ ਤੇ ਸ਼ੁਕਰਾਦੀ ਧਾਤੂਆਂ ਨੂੰ ਮਜਬੂਤ

ਕਰਦੀ ਹੈ। ਅਰਥਾਤ ਚਰਬੀ ਨੂੰ ਬਦਲਕੇ ਸ਼ਰੀਰ ਨੂੰ ਗਠੀਲਾ ਬਣਾਉਂਦੀ ਹੈ। ਇਸ ਦਾ ਕੋਈ ਵੀ ਮਾੜਾ ਅਸਰ (ਸਾਈਡਇਫੈਕਟ) ਨਹੀਂ ਹੈ।

ਵਰਤੋਂ ਵਿਧੀ ਤੇ ਮਾਤਰਾ :- 1-1 ਜਾਂ 2-2 ਗੋਲੀਆਂ ਸ਼ਰੀਰ ਦੇ ਭਾਰ ਮੁਤਾਬਕ ਦਿਨ ਵਿਚ 2 ਜਾਂ 3 ਵਾਰ ਖਾਣਾ ਖਾਣ ਤੋਂ ਅੱਧਾ ਘੰਟਾ ਪਹਿਲਾਂ ਜਾਂ ਇੱਕ ਘੰਟਾ ਪਿਛੋਂ ਗਰਮ ਪਾਣੀ ਨਾਲ ਲਵੋ। ਮਿੱਠਾ ਤੇ ਘੀ ਬੰਦ ਕਰਕੇ ਸਵੇਰੇ ਅਤੇ ਦਿਨ ਵਿਚ ਵੀ ਗਰਮ ਪਾਣੀ ਦੀ ਵਧੇਰੇ ਵਰਤੋਂ ਕਰੋ। ਤਲੀਆਂ, ਮੈਦੇ ਦੀਆਂ ਬਣੀਆਂ, ਅਤੇ ਚਰਬੀ ਨੂੰ ਵਧਾਉਣ ਵਾਲੀਆਂ ਚੀਜਾਂ ਤੋਂ ਪ੍ਰਹੇਜ ਕਰੋ।

## ਦਿਵਯ ਸ਼ਵਸਾਰੀ ਰਸ

ਮੁੱਖ ਵਸਤਾਂ :- ਪ੍ਰਵਾਲਪਿਸ਼ਟੀ, ਅਭਰਕ ਭਸਮ, ਮੁਕਤਾਸ਼ੁਕਤੀ ਭਸਮ, ਟੰਕਣ ਭਸਮ, ਸਫਟਿਕਾ ਭਸਮ, ਗੋਦੰਤੀ ਭਸਮ, ਕਰਪਦਕ ਭਸਮ, ਸ਼੍ਰਿੰਗ ਭਸਮ, ਸ਼ੁਧ ਮੈਨਸ਼ਿਲ, ਅਕਰਕਰਾ ਮੂਲ, ਲਵੰਗ, ਦਾਲਚੀਨੀ, ਸ਼ੁੱਧ ਵਤਸਨਾਭ, ਤ੍ਰਿਕੁਟਾ ਚੂਰਨ, ਕਾਕੜਾ ਸਿੰਗੀ, ਮਧੁਯਸ਼ਠੀ, ਰੁਦੰਤੀਫਲ ਆਦਿ।

ਮੁੱਖ ਗੁਣ-ਧਰਮ :-

1) ਸਵਸਾਰੀ ਰਸ ਦੀ ਵਰਤੋਂ ਨਾਲ ਫੇਫੜਿਆਂ ਵਿਚ ਵਧੇਰੇ ਕੰਮ ਕਰਨ ਦੀ ਤਾਕਤ ਆਉਂਦੀ ਹੈ। ਸਹਿਬਾਸ ਨਾਲੀਆਂ ਤੇ ਫੇਫੜਿਆਂ ਵਿਚ ਆਈ ਸੋਜਸ ਦੂਰ ਹੁੰਦੀ ਹੈ ਜਿਸ ਨਾਲ ਫੇਫੜਿਆਂ ਨੂੰ ਆਕਸੀਜਨ ਵੱਧ ਮਿਲਦੀ ਹੈ ਅਤੇ ਦਮੇਂ ਤੱਕ ਦੀਆਂ ਬਿਮਾਰੀਆਂ ਤੋਂ ਛੁਟਕਾਰਾ ਮਿਲਦਾ ਹੈ।

2) ਇਸ ਨਾਲ ਫੇਫੜਿਆਂ ਵਿਚ ਜੰਮਿਆ ਕਫ਼, ਸਹਿਜ ਹੀ ਬਾਹਰ ਆ ਜਾਂਦਾ ਹੈ ਅਤੇ ਨਵੀਂ ਕਫ਼ ਬਣਨੀ ਬੰਦ ਹੋ ਜਾਂਦੀ ਹੈ।

3) ਇਸ ਨਾਲ ਫੇਫੜਿਆਂ ਵਿਚ ਬਿਮਾਰੀ ਨਾਲ ਲੜਣ ਦੀ ਸ਼ਕਤੀ ਵਧਦੀ ਹੈ ਅਤੇ ਕਫ਼, ਨਜ਼ਲਾ, ਜੁਕਾਮ, ਅਸਥਮਾ, ਬਾਰ ਬਾਰ ਛਿੱਕਾਂ ਆਉਣਾ, ਸਿਰ ਦਾ ਭਾਰੀਪਣ, ਸਾਈਨਸ ਆਦਿ ਰੋਗਾਂ ਵਿਚ ਵਿਸ਼ੇਸ਼ ਲਾਭ ਹੁੰਦਾ ਹੈ । ਇਹ ਫੇਫਿਆਂ ਨੂੰ ਸ਼ਕਤੀ ਦੇਣ ਵਾਲਾ ਇਕ ਉੱਤਮ ਨੌਟਿਕ ਹੈ।

ਵਰਤੋਂ ਵਿਧੀ ਤੇ ਮਾਤਰਾ :- 500 ਮਿ. ਗ੍ਰਾਮ ਤੋਂ 1 ਗ੍ਰਾਮ ਤੱਕ ਦਿਨ ਵਿਚ ਸ਼ਹਿਦ ਨਾਲ ਮਿਲਾ ਕੇ ਚੱਟੋ ਜਾਂ ਗਰਮ ਪਾਣੀ ਨਾਲ ਲਵੋ। ਇਹ ਖਾਣੇ ਤੋਂ ਪਿਛੋਂ ਵੀ ਲਈ ਜਾ ਸਕਦੀ ਹੈ। ਜੇ ਸਹਿਬਾਸ ਦੀ ਵਧੇਰੇ ਖਿੱਚ ਹੋਵੇ ਤਾਂ 50 ਗ੍ਰਾਮ ਸਵਸਰੀ ਰਸ ਵਿਚ 10 ਗ੍ਰਾਮ ਭ੍ਰਿੰਗ ਰਾਜ 10 ਗ੍ਰਾਮ ਅਭਰਕ ਭਸਮ, 10 ਗ੍ਰਾਮ ਪ੍ਰਵਾਲਪਿਸ਼ਟੀ ਮਿਲਾ ਕੇ ਲੈਣ ਨਾਲ ਬਹੁਤ ਲਾਭ ਹੁੰਦਾ ਹੈ।

## ਦਿਵਯ ਇਸਤਰੀ ਰਸਾਯਣ ਵਟੀ

ਮੁੱਖ ਵਸਤਾਂ :- ਪੁੱਤਰ ਜੀਵਕ, ਸਫੈਦ ਚੰਦਨ, ਕਮਲ, ਦਾਰੂ ਹਲਦੀ, ਵੰਸਲੋਚਨ, ਪ੍ਰਵਾਲਪਿਸ਼ਟੀ, ਸ਼ਿਲਾਜੀਤ, ਸ਼ਿਵਲਿੰਗੀ ਬੀਜ, ਪਾਰਸ ਪੀਪਲ, ਮੁਲੱਠੀ, ਤਿਰਫਲਾ, ਅਸ਼ਵਗੰਧਾ, ਅੰਬਰਧਾਨ, ਬੀਜਬੰਦ, ਆਂਬਲਾ, ਅਸ਼ੋਕ, ਮਿਯੁਰਪਿਛ ਭਸਮ, ਨਾਗਕੇਸ਼ਰ, ਦੇਵਦਾਰੂ, ਸ਼ੁਧ ਗੁੱਗਲ ਆਦਿ।

ਮੁੱਖ ਗੁਣ ਧਰਮ :-

1) ਔਰਤਾਂ ਦੀਆਂ ਸਾਰੀਆਂ ਬਿਮਾਰੀਆਂ ਜਿਵੇਂ :- ਸਫੈਦ ਪਾਣੀ ਪੈਣਾ, ਖੂਨ ਵਗਣਾ, ਮਾਹਵਾਰੀ ਠੀਕ ਸਮੇਂ ਨਾ ਆਉਣਾ, ਜਾਂ ਕਮਰ ਦਰਦ ਆਦਿ ਵਿਚ ਵਿਸ਼ੇਸ਼ ਲਾਭਦਾਇਕ ਹੈ।

2) ਜੇ ਮਾਹਵਾਰੀ ਬਹੁਤ ਜਿਅਦਾ ਆਉਂਦੀ ਹੋਵੇ ਤਾਂ ਵਿਸ਼ੇਸ਼ ਲਾਭ ਦਿੰਦੀ ਹੈ। ਕੁਝ ਸਮਾਂ ਵਰਤਣ ਨਾਲ ਸਾਰੇ ਇਸਤਰੀ ਰੋਗ ਦੂਰ ਹੋ ਜਾਂਦੇ ਹਨ।

3) ਚਿਹਰੇ ਤੇ ਝੁਰੜੀਆਂ ਪੈਣਾ, ਅੱਖਾਂ ਹੇਠ ਕਾਲਸ, ਹਰ ਵੇਲੇ ਸਰੀਰ ਵਿਚ ਥਕਾਨ ਤੇ ਆਲਸ ਵਰਗੇ ਵਕਾਰਾਂ ਨੂੰ ਦੂਰ ਕਰਨ ਲਈ ਬਹੁਤ ਹੀ ਸਹਾਈ ਹੁੰਦੀ ਹੈ।

ਵਰਤੋਂ ਵਿਧੀ ਤੇ ਮਾਤਰਾ :- 1 ਤੋਂ 2 ਗੋਲੀਆਂ ਦਿਨ ਵਿਚ ਦੋ ਤੋਂ ਤਿੰਨ ਵਾਰ ਖਾਣਾ ਖਾਣ ਤੋਂ ਪਿਛੋਂ ਦੁੱਧ ਜਾਂ ਪਾਣੀ ਨਾਲ ਲਵੋ।

## ਦਿਵਯ ਹਰਿਦੇਅਮ੍ਰਿਤ ਵਟੀ

ਮੁੱਖ ਵਸਤਾਂ :- ਅਰਜੁਣ ਛਾਲ, ਅਮ੍ਰਤਾ, ਅਸ਼ਵਗੰਧਾ, ਰਾਸਨਾ, ਨਿਰਗੁੰਡੀ, ਪੁਨਰਵਾ, ਚਿਤ੍ਰਕ, ਨਾਗਰਮੋਥਾ, ਆਦਿ ਦਾ ਸਤ, ਹੀਰਕ ਭਸਮ, ਸ੍ਰਿੰਗ ਭਸਮ, ਅਕੀਕ ਪਿਸ਼ਟੀ, ਸੰਗੇਸ਼ਵ ਪਿਸ਼ਟੀ, ਮੋਤੀ ਪਿਸਟੀ, ਚਾਂਦੀ ਭਸਮ, ਸਿਲਾਜੀਤ ਸਤ ਤੇ ਸ਼ੁਧ ਗੁੱਗਲ ਆਦਿ।

ਮੁੱਖ ਗੁਣ ਧਰਮ :-

(1) ਇਸ ਦੇ ਵਰਤਣ ਨਾਲ ਦਿਲ ਨੂੰ ਤਾਕਤ ਮਿਲਦੀ ਹੈ। ਇਸ ਨਾਲ ਦਿਲ ਦੀਆਂ ਨਾੜੀਆਂ ਵਿਚ ਆਈ ਰੁਕਾਵਟ (ਬਲੌਕੇਜ) ਦੂਰ ਹੁੰਦੀ ਹੈ। ਇਹ ਵਧੇ ਹੋਏ ਥੰਦੇ (ਕਲਾਸਟਰੋਲ) ਨੂੰ ਨਿਯਮਿਤ ਕਰਦੀ ਹੈ।

(2) ਬਾਰ ਬਾਰ ਦਿਲ ਵਿਚ ਉਠਦੇ ਦਰਦ ਨੂੰ (ਐਂਜਾਈਨਾਂ ਪੇਨ) ਇਸ ਦੇ ਲੈਣ ਨਾਲ ਤੁਰੰਤ ਲਾਭ ਮਿਲਦਾ ਹੈ।

(3) ਦਿਲ ਦੀਆਂ ਨਕਾਰਾ ਕੋਸ਼ਿਕਾਵਾਂ ਨੂੰ ਕੰਮ ਕਰਨ ਲਗਾ ਦਿੰਦੀ ਹੈ। ਬੇਚੈਨੀ, ਘਬਰਾਹਟ ਨੂੰ ਦੂਰ ਕਰ ਦਿਲ ਦੀ ਕੰਮ ਕਰਨ ਦੀ ਤਾਕਤ ਵਧਦੀ ਹੈ।

(4) ਇਹ ਦਿਲ ਦੇ ਅੰਦਰ ਆਈ ਰੁਕਾਵਟ (ਬਲੌਕੇਜ) ਨੂੰ ਦੂਰ ਕਰਨ ਵਿਚ ਸਹਾਈ ਹੋ ਕੇ, ਦਿਲ ਨੂੰ ਤੰਦਰੁਸ਼ਤ ਰੱਖਣ ਵਿਚ ਬੇਹੱਦ ਲਾਭਦਾਇਕ ਹੈ।

(5) ਜੇ ਤੁਸੀਂ ਦਿਲ ਦਾ ਉਪ੍ਰੇਸ਼ਨ ਵੀ ਕਰਵਾ ਚੁੱਕੇ ਹੋ ਤਾਂ ਵੀ ਤੁਹਾਨੂੰ ਦਿਲ ਨੂੰ ਮਜਬੂਤ ਬਣਾਈ ਰੱਖਣ ਲਈ ।ਇਸ ਦੀ ਵਰਤੋਂ ਬਹੁਤ ਲਾਭ ਦੇਵੇਗੀ।

ਮਾਤਰਾ ਤੇ ਵਰਤੋਂ ਵਿਧੀ :- ਸਵੇਰੇ ਸ਼ਾਮ 1 ਤੋਂ 2 ਗੋਲੀਆਂ ਦੁੱਧ, ਕੋਸ ਪਾਣੀ ਜਾਂ ਅਰਜੁਣ ਛਾਲ ਦੇ ਕਵਾਥ ਨਾਲ ਲਵੋ। ਅਰਜੁਣ ਛਾਲ 2 ਤੋਂ 3 ਗ੍ਰਾਮ ਲੈ ਕੇ ਇਕ ਇੱਕ ਕੱਪ ਦੁੱਧ ਤੇ ਪਾਣੀ ਵਿਚ ਪਕਾਓ ਜਦੋਂ ਕੁੱਲ ਇੱਕ ਕੱਪ ਰਹਿ ਜਾਵੇ ਤਾਂ ਪੁਣ ਕੇ ਪੀਣਾ ਜਾਂ ਅਰਜੁਣ ਦਾ ਕਾੜ੍ਹਾ ਬਿਨਾ ਦੁੱਧ ਤੋਂ ਪਾਣੀ ਵਿਚ ਅਰਜੁਣ ਛਾਲ ਪਕਾ ਕੇ ਵੀ ਪੀਤਾ ਜਾ ਸਕਦਾ ਹੈ। ਜੇ ਤੁਸੀਂ ਦਿਲ ਦੀ ਬਿਮਾਰੀ ਲਈ ਅੰਗਰੇਜੀ ਦਵਾਈਆਂ ਲੈ ਰਹੇ ਹੋ ਤਾਂ ਹੌਲੀ ਹੌਲੀ ਸਲਾਹ ਲੈ ਕੇ ਉਹ ਦਵਾਈਆਂ ਘੱਟ ਜਾਂ ਬੰਦ ਕਰ ਦਿਓ।

## ਦਿਵਯ ਵਾਤਾਰੀ ਚੂਰਨ

ਮੁੱਖ ਵਸਤਾਂ:- ਸੌਂਠ, ਅਸ਼ਵਗੰਧਾ, ਸੁਰੰਜਾਨ ਮਿੱਠੀ, ਕੁਟਕੀ, ਮੇਥੀ ਆਦਿ।

ਮੁੱਖ ਗੁਣ-ਧਰਮ :-

(1) ਇਸ ਚੂਰਨ ਦੇ ਲੈਣ ਨਾਲ ਸਾਰੇ ਕਿਸਮ ਦੇ ਬੈਅ ਰੋਗ, ਔਂ, ਅਰਥਾਤ ਪੇਟ ਵਿਚ ਔਂ ਇਕੱਠੀ ਹੋ ਕੇ ਬੈਅ ਬਣ ਜਾਂਦੀ ਹੈ ਜਿਸ ਨਾਲ ਜੋੜਾਂ ਵਿਚ ਦਰਦ ਪੈਦਾ ਹੋ ਜਾਂਦਾ ਹੈ। ਉਸ ਲਈ ਇਹ ਬਹੁਤ ਹੀ ਲਾਭਕਾਰੀ ਹੈ।

(2) ਇਹ ਪੇਟ ਦਰਦ ਨੂੰ ਹਟਾਉਂਦਾ ਹੈ ਅਤੇ ਵਧੀ ਹੋਈ ਬੈਅ ਨੂੰ ਸ਼ਾਂਤ ਕਰਕੇ ਔਂ, ਕੋੜਿਆਂ, ਪਿਠ ਦੇ ਦਰਦ ਤੇ ਕਮਰ ਦੇ ਦਰਦ ਨੂੰ ਦੂਰ ਕਰਦਾ ਹੈ।

ਵਰਤੋਂ ਵਿਧੀ ਤੇ ਮਾਤਰਾ :- 2 ਤੋਂ 4 ਗ੍ਰਾਮ ਰੋਟੀ ਤੋਂ ਪਿਛੋਂ ਕੋਸੇ ਪਾਣੀ ਜਾਂ ਦੁੱਧ ਨਾਲ ਲਵੋ।

## ਦਿਵਯ ਸ਼ਿਲਾਜੀਤ ਰਸਾਯਣ ਵਟੀ

ਮੁੱਖ ਵਸਤਾਂ :- ਸ਼ਿਲਾਜੀਤ, ਅਸ਼ਵਗੰਧਾ, ਭੂਮੀ ਆਂਵਲਾ, ਤ੍ਰਿਫਲਾ ਆਦਿ ।

ਮੁੱਖ ਗੁਣ-ਧਰਮ :-

(1) ਇਸ ਵਟੀ ਦਾ ਪ੍ਰਭਾਵ ਸਾਹ ਦੀਆਂ ਨਾੜੀਆਂ ਅਤੇ ਪੇਸ਼ਾਬ ਦੀ ਨਾਲੀ ਅਤੇ ਵੀਰਜ ਵਾਲੀਆਂ ਨਾੜੀਆਂ ਤੇ ਵਿਸ਼ੇਸ਼ ਹੁੰਦਾ ਹੈ।

(2) ਇਹ ਬੈਅ ਨੂੰ ਮਾਰਦੀ ਹੈ, ਤਾਕਤ ਤੇ ਵੀਰਜ ਵਿਚ ਵਾਧਾ ਕਰਦੀ ਹੈ। ਇਸ ਦੀ ਵਰਤੋਂ ਨਾਲ ਸੁਪਨੋਦਸ਼, ਸਫੈਦ ਪਾਣੀ ਪੈਣਾ ਅਤੇ ਬਦਵੋ ਆਦਿ ਵਿਚ ਵਿਸ਼ੇਸ਼ ਲਾਭ ਹੁੰਦਾ ਹੈ।

ਵਰਤੋਂ ਵਿਧੀ ਤੇ ਮਾਤਰਾ :- ਰੋਟੀ ਪਿਛੋਂ 2-2 ਗੋਲੀਆਂ ਕੋਸੇ ਪਾਣੀ ਜਾਂ ਦੁੱਧ ਨਾਲ ਲਵੋ।

## ਦਿਵਯ ਸਰਵ ਕਲਪ ਕਵਾਥ

ਮੁੱਖ ਵਸਤਾਂ : ਪੁਨਰਵਾ, ਭੂਮੀ ਆਂਵਲਾ, ਅਮਲਤਾਸ, ਮਕੋ ਆਦਿ ।

ਮੁੱਖ ਗੁਣ-ਧਰਮ :-

(1) ਇਸ ਦੀ ਵਰਤੋਂ ਦਾ ਪ੍ਰਭਾਵ ਸਾਡੇ ਮੇਧੇ ਨੂੰ ਤਕੜਾ ਕਰਦਾ ਹੈ ਜਿਸ ਨਾਲ ਮੇਧਾ ਆਪਣਾ ਕੰਮ ਸੁਚਾਰੂ ਰੂਪ ਵਿਚ ਕਰਨ ਲਗਦਾ ਹੈ।

(2) ਅੱਜ ਕੱਲ ਦੇ ਦੂਸ਼ਿਤ ਖਾਣੇ ਅਤੇ ਪੇਯ (ਠੰਢੇ-ਕੋਲਡ ਡ੍ਰਿੰਕਸ, ਚਾਹ) ਆਦਿ ਦੀ ਵਰਤੋਂ ਨਾਲ ਸ਼ਰੀਰ ਅੰਦਰ ਜਹਿਰੀਲੇ ਰਸਾਯਣ ਇਕੱਠੇ ਹੋ ਕੇ ਮੇਧੇ ਦੀ ਕਾਰਜਸ਼ਕਤੀ ਨੂੰ ਨਸ਼ਟ ਕਰ ਦਿੰਦੇ ਹਨ। ਨਤੀਜਾ ਇਹ ਹੁੰਦਾ ਹੈ ਕਿ ਸ਼ਰੀਰ ਬਿਮਾਰੀਆਂ ਦਾ ਘਰ ਹੋ ਜਾਂਦਾ ਹੈ। ਪੀਲੀਆ ਉਸਦੀ ਅਤਿਅੰਤ ਭੈੜੀ ਹਾਲਤ ਹੈਪੇਟਾਈਟਿਸ ਬੀ. ਅਤੇ ਸੀ. ਵਰਗੀ ਲਾਇਲਾਜ ਸਥਿਤੀ ਵਿਚ ਪਹੁੰਚ ਜਾਂਦਾ ਹੈ। ਸਰਵਕਲਪ ਕਵਾਥ ਮੇਧੇ ਨਾਲ ਸਬੰਧਤ ਉਪਰੋਕਤ ਹੈਪੇਟਾਈਟਿਸ ਬੀ ਤੇ ਸੀ. ਵਰਗੀਆਂ ਭੈੜੀਆਂ ਹਾਲਤਾਂ ਤੋਂ ਬਚਾਕੇ ਮੇਧੇ ਨੂੰ ਠੀਕ ਕਰਦਾ ਹੈ।

(3) ਇਸ ਦੀ ਵਰਤੋਂ ਪੀਲੀਆ, ਮੇਧੇ ਦਾ ਵਾਧਾ, ਸੋਜਸ਼, ਪੇਸ਼ਾਬ ਘੱਟ ਆਉਣਾ, ਅੰਗਾਂ ਵਿਚ ਸੋਜਸ਼, ਪੇਟ ਤੇ ਪੇਡੂ ਦਾ ਦਰਦ, ਭੋਜਨ ਨਾ ਪਚਣਾ, ਭੁੱਖ ਨਾ ਲੱਗਣਾ ਆਦਿ ਸਾਰੇ ਵਿਕਾਰਾਂ ਨੂੰ ਦੂਰ ਕਰਦਾ ਹੈ।

ਵਰਤੋਂ ਵਿਧੀ ਤੇ ਮਾਤਰਾ :- 1 ਚਮਚ (ਲਗਭਗ 5 ਗ੍ਰਾਮ) ਨੂੰ ਤਿੰਨ ਸੌ ਗ੍ਰਾਮ ਪਾਣੀ ਵਿਚ ਪਕਾ ਕੇ ਚੌਥੇ ਹਿੱਸੇ ਦਾ ਰਹਿ ਜਾਣ ਤੇ ਪੁਣ ਕੇ ਖਾਲੀ ਪੇਟ ਲਵੋ। ਇਸ ਤਰ੍ਹਾਂ ਸ਼ਾਮ ਦੇ ਖਾਣੇ ਤੋਂ ਇਕ ਘੰਟਾ ਪਹਿਲਾਂ ਜਾਂ ਸੌਣ ਵੇਲੇ ਲਵੋ। ਜੇ ਕਬਜ ਰਹਿੰਦੀ ਹੋਵੇ ਤਾਂ ਉਬਾਲਦੇ ਸਮੇਂ ਉਸ ਵਿਚ 8-10 ਮੁਨੱਕਾ (ਵੱਡੀਆਂ ਦਾਖਾਂ) ਪਾ ਦਿਓ।

# ਦਿਵਯ ਕਾਂਤੀ ਲੇਪ

ਮੁੱਖ ਵਸਤਾਂ :- ਮਹਿੰਦੀ ਬੀਜ (ਪੱਤੇ) ਆਮਾ ਹਲਦੀ, ਹਲਦੀ, ਮੰਜੀਠ, ਜੈਫਲ, ਸਫੈਦ ਚੰਦਨ, ਸੁਗੰਧਬਾਲਾ, ਸਫਟਿਕ ਭਸਮ, ਸਮੁਦਰ ਫੇਨ, ਕੱਥਾ, ਕਪੂਰ ਆਦਿ।

ਮੁੱਖ ਗੁਣ ਧਰਮ :-

(1) ਇਹ ਲੇਪ ਚਮੜੀ ਦੀਆਂ ਸਾਰੀਆਂ ਬਿਮਾਰੀਆਂ ਜਿਵੇਂ :- ਕਿੱਲ- ਮੁਹਾਂਸੇ, ਚਿਹਰੇ ਤੇ ਝੁਰੀਆਂ ਪੈਣਾ, ਚਿਹਰੇ ਦਾ ਤੇਜ ਪ੍ਰਭਾਵ ਘਟਨਾ, ਕਾਲਾਪਣ ਆਦਿ ਸਾਰੇ ਵਕਾਰਾਂ ਨੂੰ ਬਹੁਤ ਛੇਤੀ ਠੀਕ ਕਰਦਾ ਹੈ।

(2) ਇਸ ਦਾ ਲੇਪ ਚਿਹਰੇ ਤੇ ਕਰਨ ਨਾਲ ਸਾਰੇ ਵਕਾਰਾਂ ਨੂੰ ਖਤਮ ਕਰ ਦਿੰਦਾ ਹੈ ਜਿਸ ਨਾਲ ਰੋਗ ਗ੍ਰਸਤ ਚਮੜੀ ਮੁੜ ਤਰੋ ਤਾਜ਼ਾ ਹੋ ਜਾਂਦੀ ਹੈ। ਚਿਹਰੇ ਦਾ ਪ੍ਰਾਕਿਰਤਕ ਰੂਪ ਫਿਰ ਨਿੱਖਰ ਪੈਂਦਾ ਹੈ ਅਤੇ ਇਕ ਖਿੰਚ, ਤੇਜ ਅਤੇ ਆਕ੍ਰਸ਼ਣ ਪੈਦਾ ਹੁੰਦੀ ਹੈ।

ਵਰਤੋਂ ਵਿਧੀ ਤੇ ਮਾਤਰਾ :- ਲਗ ਭਗ ਇਕ ਚਮਚ ਪਾਊਡਰ ਲੈ ਕੇ ਪਾਣੀ, ਗੁਲਾਬ ਜਲ ਜਾਂ ਕੱਚਾ ਦੁੱਧ ਮਿਲਾਕੇ ਲੇਪ (ਪੇਸਟ) ਬਣਾ ਲਵੋ। ਇਸ ਲੇਪ ਨੂੰ ਤਿੰਨ ਚਾਰ ਘੰਟੇ ਤੱਕ ਚਿਹਰੇ ਤੇ ਲੱਗਿਆ ਰਹਿਣ ਦਿਓ; ਉਸ ਤੋਂ ਪਿਛੋਂ ਕੋਸੇ ਪਾਣੀ ਨਾਲ਼ ਚਿਹਰਾ ਧੋ ਦਿਓ।

# ਸ਼ਾਸਤ੍ਰੀਯ ਯੋਗ

## ਦਿਵਯ ਸ਼ਿਲਾਜੀਤ ਸਤ

ਮੁੱਖ ਦਰਵ ਸ੍ਰੋਤ :- ਇਹ ਹਿਮਾਲੀਆ ਦੀਆਂ ਉਚੀਆਂ ਪਹਾੜੀ ਚੋਟੀਆਂ ਤੇ ਮਿਲਣ ਵਾਲਾ ਇਕ ਦਰਵ ਹੈ। ਜਿਸ ਵਿਚ ਪ੍ਰਕਿਰਤਕ ਰੂਪ ਵਿਚ ਹੀ ਸੋਨਾ ਚਾਂਦੀ, ਲੋਹਾ ਆਦਿ ਸੱਤ ਧਾਤੂਆਂ ਦਾ ਸੂਖਮ ਮਿਸਰਣ ਹੁੰਦਾ ਹੈ।

ਮੁੱਖ ਗੁਣ-ਧਰਮ :-

ਸ਼ਿਲਾਜੀਤ ਦੀ ਸ਼ਲਾਘਾ ਕਰਦੇ ਹੋਏ ਸ਼ਾਸਤਰਾਂ ਵਿਚ ਲਿਖਿਆ ਹੈ ਨ ਸੋਹਸਿਤ ਰੋਗੋ ਭੁਵੀ ਸਾਧਯਰੂਪ : ਸ਼ਿਲਾ ਹਵਯੰ ਯੌਨ ਜਯਤੇ ਪ੍ਰਸਹਮ"

ਇਸ ਸੰਸਾਰ ਵਿਚ ਰਸ, ਧਾਤੂ ਦੇ ਵਕਾਰਾਂ ਤੋਂ ਪੈਦਾ ਹੋਇਆ ਇਕ ਵੀ ਅਜਿਹਾ ਰੋਗ ਨਹੀਂ ਹੈ ਜੋ ਸ਼ਿਲਾਜੀਤ ਦੇ ਸੇਵਨ ਨਾਲ ਨਸ਼ਟ ਨਾ ਹੁੰਦਾ ਹੋਵੇ। ਸ਼ਰੀਰ ਨੂੰ ਨਿਰੋਗ ਅਤੇ ਤਕੜਾ ਬਣਾਉਣ ਲਈ ਸ਼ਿਲਾਜੀਤ ਸਰਵੋਤਮ ਰਸਾਇਣ ਹੈ। ਇਹ ਸਾਰੇ ਕਿਸਮ ਦੇ ਕਠਿਨ, ਦੁਖਦਾਈ ਰੋਗ, ਮੇਧੇ ਦੇ ਵਾਧੇ, ਸ਼ੂਗਰ, ਤੇ ਉਸ ਤੋਂ ਪੈਦਾ ਹੋਈਆਂ ਬੇਲੋੜੀਆਂ ਤੇ ਹਾਨੀਕਾਰਕ ਖਰਾਬੀਆਂ ਨੂੰ ਦੂਰ ਕਰਕੇ ਸ਼ਰੀਰ ਨੂੰ ਤਾਕਤਵਾਰ ਅਤੇ ਸਡੋਲ ਬਣਾਉਂਦਾ ਹੈ।

(੧) ਇਹ ਗਠੀਆ, ਸਰਵਾਈਕਲ, ਸਪੋਂਡੇਲਾਈਟਿਸ, ਸ਼ੈਟਕਾ, ਕਮਰ ਦਰਦ, ਗੋਡਿਆਂ ਦਾ ਦਰਦ, ਬੈਅ ਦਾ ਦਰਦ, ਸੋਜਸ਼, ਜੋੜਾਂ ਦਾ ਦਰਦ, ਆਦਿ ਸਭ ਪ੍ਰਕਾਰ ਦੇ ਦਰਦਾਂ ਨੂੰ ਦੂਰ ਕਰਦੀ ਹੈ।

(੨) ਸਰਦੀ, ਕਫ਼, ਨਜ਼ਲਾ, ਜ਼ੁਕਾਮ, ਅਲਰਜੀ, ਸਾਹ, ਦਮਾ, ਅਸਥਮਾ, ਫੇਫੜਿਆਂ ਦੀ ਕਮਜੋਰੀ, ਟੀ.ਬੀ., ਹੱਡੀਆਂ ਦੀ ਕਮਜੋਰੀ, ਸ਼ਰੀਰਕ ਦੁਰਬਲਤਾ, ਧਾਤੂ ਰੋਗ, ਸੰਭੋਗ ਸ਼ਕਤੀ ਦੀ ਕਮੀ, ਡਾਇਬਟੀਜ਼ ਆਦਿ ਅਨੇਕ ਰੋਗਾਂ ਦੀ ਪ੍ਰਭਾਵਸ਼ਲੀ ਦਵਾ ਹੈ।

(੩) ਇਸ ਦੀ ਵਰਤੋਂ ਮਰਦ, ਔਰਤ ਅਤੇ ਰੋਗ ਹੋਣ ਤੇ ਬੱਚੇ ਵੀ ਕਰ ਸਕਦੇ ਹਨ। ਇਸ ਨਾਲ ਸ਼ਰੀਰ ਵਿਚ ਬਿਮਾਰੀ ਨਾਲ ਲੜਣ ਦੀ ਤਾਕਤ ਪੈਦਾ ਹੁੰਦੀ ਹੈ।

ਵਰਤੋਂ ਵਿਧੀ ਤੇ ਮਾਤਰਾ :- ਇਕ ਤੋਂ ਦੋ ਬੂੰਦਾਂ ਸਵੇਰੇ ਸ਼ਾਮ ਦੁੱਧ ਨਾਲ ਲਵੋ। ਗਰਮੀ ਵਿਚ ਇਸ ਦੀ ਮਾਤਰਾ ਮੂੰਗੀ ਦੇ ਦਾਣੇ ਜਿਨੀ ਰਖੋ ਕਿਉਂਕਿ ਆਸ਼ਰਮ ਦੀ ਸ਼ਿਲਾਜੀਤ ਪੂਰਣ ਸ਼ੁਧ ਹੁੰਦੀ ਹੈ। ਇਸ ਲਈ ਵਧੇਰੇ ਪ੍ਰਭਾਵਸ਼ਾਲੀ ਹੈ। ਸਰਦੀ ਵਿਚ ਇਕ ਜਾਂ ਦੋ ਚਣੇ ਦੇ ਬਰਾਬਰ ਲੇ ਸਕਦੇ ਹੈ। ਜੋ ਦੁੱਧ ਨਹੀਂ ਪੀਂਦੇ ਉਹ ਗਰਮ ਪਾਣੀ ਨਾਲ ਵੀ ਲੈ ਸਕਦੇ ਹਨ।

## ਦਿਵਯ ਮੁਕਤਾਪਿਸ਼ਟੀ(ਆ.ਸਾ.ਸ.)

ਵਰਤੋਂ ਵਿਧੀ ਤੇ ਮਾਤਰਾ :- 1 ਤੋਂ 4 ਰੱਤੀ ਤੱਕ ਮੱਖਣ, ਮਲਾਈ, ਸ਼ਹਿਦ, ਚਵਨਪ੍ਰਾਸ਼, ਗੁਲਕੰਦ, ਔਲੇ ਦੇ ਮੁਰੱਬੇ, ਬ੍ਰਹਮੀ ਸ਼ਰਬਤ ਕਿਸੇ ਦੇ ਨਾਲ ਲਵੋ।

ਮੁੱਖ ਗੁਣ-ਧਰਮ :-

(1) ਮੁਕਤਾਪਿਸ਼ਟੀ ਰਕਪਿੱਤ, ਕਮਜ਼ੋਰੀ, ਸਿਰਦਰਦ, ਪਿੱਤ ਦਾ ਵਾਧਾ, ਅਗਨ, ਪਿਸ਼ਾਬ ਦੀਆਂ ਤਕਲੀਫ਼ਾਂ ਆਦਿ ਨੂੰ ਦੂਰ ਕਰਦੀ ਹੈ। ਮੋਤੀ ਠੰਢੇ ਗੁਣ ਵਾਲਾ ਹੁੰਦਾ ਹੈ।

(2) ਇਸ ਦੀ ਵਰਤੋਂ ਨਾਲ ਪਿੱਤ ਦਾ ਵਾਧਾ ਅਤੇ ਅਮਲਤਾ ਤੁਰੰਤ ਘਟ ਜਾਂਦੀ ਹੈ ਅਤੇ ਅੱਖਾਂ ਦੀ ਨਿਗ੍ਹਾ ਵਧਦੀ ਹੈ। ਪਿਸ਼ਾਬ ਦੇ ਰਸਤੇ ਅਤੇ ਗੁਦਾ ਦੇ ਜਲਣ ਅਤੇ ਪਿੱਤ ਵਿਰਧੀ ਨੂੰ ਰੋਕਦੀ ਹੈ। ਹਿਰਦੇ ਦੀ ਵਧੀ ਹੋਈ ਧੜਕਣ ਅਤੇ ਨੀਂਦ ਨਾ ਆਉਣਾ ਦੇ ਰੋਗ ਵਿਚ ਮੋਤੀ ਪਿਸ਼ਟੀ ਨਾਲ ਵਿਸ਼ੇਸ਼ ਲਾਭ ਹੁੰਦਾ ਹੈ। ਬੇਹੱਦ ਗੁੱਸਾ, ਅਤਿ ਜਾਗਣ, ਜਿਆਦਾ ਪੜ੍ਹਣ, ਵਿਸ਼ੇਸ਼ ਰੂਪ ਵਿਚ ਧੁੱਪ ਵਿਚ ਫਿਰਨ, ਪਿੱਤ ਪਦਾਰਥਾਂ ਦੀ ਵਰਤੋਂ ਨਾਲ ਸਿਰ ਦੀਆਂ ਨਾੜੀਆਂ ਨੂੰ ਨੁਕਸਾਨ ਪਹੁੰਚਣ ਨਾਲ ਸਿਰ ਘੁੰਮਣ ਲੱਗ ਜਾਦਾ ਹੈ। ਨੀਂਦ ਦੀ ਘਾਟ, ਬੋਲਣ ਵਿਚ ਰੁੱਖਾਪਣ, ਚਿੜਚਿੜਾ ਸੁਭਾਅ, ਦਿਮਾਗ ਵਿਚ ਗਰਮੀ ਦਾ ਵਾਧਾ, ਕੁਝ ਵੀ ਚੰਗਾ ਨਾ ਲੱਗਣਾ ਆਦਿ ਵਿਚ ਮੁਕਤਾਪਿਸ਼ਟੀ ਦੀ ਵਰਤੋਂ ਨਾਲ ਬਹੁਤ ਛੇ ਤੀ ਲਾਭ ਹੁੰਦਾ ਹੈ।

(3) ਗਰਮੀ ਦੀ ਰੁੱਤ ਵਿਚ ਧੁੱਪ ਵਿਚ ਫਿਰਨ ਨਾਲ ਜਾਂ ਅੱਗ ਕੋਲ ਬਹੁਤਾ ਸਮਾਂ ਕੰਮ ਕਰਨ ਨਾਲ, ਨੱਕ, ਮੂੰਹ ਅਤੇ ਗੁਦਾਮਾਰਗ ਵਿਚੋਂ ਲਹੂ ਆਉਣ ਲੱਗ ਜਾਂਦਾ ਹੈ। ਇਸ ਦੇ ਨਾਲ ਹੀ ਕਪਾਲ, ਨੇਤਰ ਅਤੇ ਗੁਦਾ ਵਿਚ ਜਲਣ ਹੋਣ ਲਗਦੀ ਹੈ। ਰੋਗੀ ਬੇਚੈਨ ਰਹਿਣ ਲੱਗ ਜਾਂਦਾ ਹੈ; ਅਜਿਹੇ ਲੱਛਣਾਂ ਵਿਚ ਮੁਕਤਾਪਿਸ਼ਟੀ ਦੀ ਵਰਤੋਂ ਬਹੁਤ ਹੀ ਲਾਭਕਾਰੀ ਹੈ।

(4) ਪਿੱਤ ਪ੍ਰਵਿਰਤੀ ਦੀ ਰੁਕਾਵਟ ਖਤਮ ਹੋ ਜਾਣ ਤੇ ਜਦੋਂ ਦਾਹ, ਜਿਆਦਾ ਪਿਆਸ, ਬੁਖਾਰ, ਬੇਚੈਨੀ ਆਦਿ ਲੱਛਣ ਹੋਣ ਤਾਂ ਮੁਕਤਾਪਿਸ਼ਟੀ ਦੀ ਵਰਤੋਂ ਲਾਭਦਾਇਕ ਹੈ। ਅਮਲਪਿੱਤ ਵਿਚ ਜਦੋਂ ਗਲ ਮੱਚੇ, ਖੱਟੇ ਡਕਾਰ ਆਉਣ ਤਾਂ ਮੁਕਤਾ ਪਿਸ਼ਟੀ ਤੁਰੰਤ ਲਾਭ ਦਿੰਦੀ ਹੈ।

## ਦਿਵਯ ਸਵਰਨਭਸਮ (ਰ. ਤ.)

ਮੁੱਖ ਗੁਣ-ਧਰਮ :-

(1) ਸੋਨਾ ਸਭ ਤੋਂ ਸ੍ਰੇਸ਼ਠ ਧਾਤੂ ਹੈ ਇਸ ਲਈ ਇਸ ਤੋਂ ਲਈ ਗਈ ਭਸਮ ਵੀ ਸ਼ਰੀਰਕ ਤੇ ਮਾਨਸਿਕ ਵਕਾਰਾਂ ਨੂੰ ਖਤਮ ਕਰਨ ਲਈ ਬਹੁਤ ਮਹੱਤਵਪੂਰਣ ਹੈ। ਇਸ ਦੀ ਵਰਤੋਂ ਨਾਲ ਆਮ ਤੌਰ ਤੇ ਸਾਰੇ ਰੋਗਾਂ ਵਿਚ ਚਮਤਕਾਰੀ ਲਾਭ ਮਿਲਦਾ ਹੈ। ਪਰੰਤੂ ਟੀ.ਬੀ., ਸੰਗ੍ਰਹਿਣੀ, ਬਦਹਜਮੀ ਦਾ ਬੁਖਾਰ, ਨਾੜੀ ਪ੍ਰਬੰਧ ਦੁਰਬਲਤਾ, ਨਪੁੰਸਕਤਾ ਆਦਿ ਰੋਗ ਸਵਰਨ ਭਸਮ ਤੋਂ ਬਿਨਾਂ ਠੀਕ ਹੋਣੇ ਮੁਸ਼ਕਿਲ ਹੁੰਦੇ ਹਨ।

(2) ਸੋਨੇ ਨਾਲ ਬਣੀਆਂ ਦਵਾਈਆਂ ਨਾਲ ਵਿਸ਼ ਵਕਾਰ, ਨਿਰਬਲਤਾ, ਧਾਤ ਗਿਰਨਾ, ਅਤਿਅੰਤ ਵਿਗੜਿਆ ਗਠੀਆ, ਕਾਲਾ ਬੁਖਾਰ, ਮਲੇਰੀਆ ਆਦਿ ਤੋਂ ਪੀੜਤ ਅਤੇ ਬਹੁਤ ਹੀ ਭੈੜੀ ਹਾਲਤ ਦੇ ਰੋਗੀ ਜੋ ਹੋਰ ਕਿਸੇ ਦਵਾਈ ਨਾਲ ਠੀਕ ਨਾ ਹੁੰਦੇ ਹੋਣ ਤਾਂ ਇਸ ਦੀ ਵਰਤੋਂ ਨਾਲ ਠੀਕ ਹੋ ਜਾਂਦੇ ਹਨ।

(3) ਸਵਰਨ ਭਸਮ ਤੇਜਸਵੀ ਹੁੰਦੇ ਹੋਏ ਵੀ ਸਹਿਜ ਪਾਦਰਥ ਹੈ। ਇਹ ਖਰਾਬ ਖੂਨ ਨੂੰ ਸ਼ੁਧ ਕਰਕੇ ਦਿਲ ਨੂੰ ਤਾਕਤ ਦਿੰਦੀ ਹੋਈ ਦਮਾਗ਼, ਮੂਤਰ ਪਿੰਡ ਅਤੇ ਸਰੀਰ ਦੇ ਹਰੇਕ ਅੰਗ ਤੇ ਸਫੂਰਤੀ ਦੇਣ ਵਾਲਾ ਪ੍ਰਭਾਵ ਪਾਉਂਦੀ ਹੈ। ਜਿਸ ਨਾਲ ਸ਼ਰੀਰ ਵਿਚ ਓਜ-ਸ਼ਕਤੀ ਵਧਦੀ ਹੈ। ਸਰੀਰ ਵਿਚ ਨਵੀ ਚੇਤਨਾ ਤੇ ਉਮੰਗ ਪੈਦਾ ਹੁੰਦੀ ਹੈ। ਇਹ ਸ਼ਰੀਰ ਵਿਚ ਰੋਗਾਂ ਨਾਲ ਲੜਣ ਦੀ ਤਾਕਤ ਨੂੰ ਵਧਾਕੇ ਵਧੀ ਹੋਈ ਬੇਲੋੜੀ ਅੱਗ ਨੂੰ ਸਮਾਪਤ ਕਰਦੀ ਹੈ।

## ਦਿਵਯ ਚਵਨਪ੍ਰਾਸ਼ (ਭੈ. ਰ.)

ਵਰਤੋਂ ਵਿਧੀ ਤੇ ਮਾਤਰਾ :- ਇਕ ਤੋਂ ਦੋ ਚਮਚ ਅਰਥਾਤ ਡੇਢ ਤੋਂ ਢਾਈ ਤੋਲੇ ਦਿਨ ਵਿਚ ਦੋ ਬਾਰ ਖਾਓ। ਦੁੱਧ ਅੱਧਾ ਘੰਟਾ ਪਿਛੋਂ ਪੀਵੋ।

ਮੁੱਖ ਗੁਣ-ਧਰਮ :-

(1) ਚਵਨ ਪ੍ਰਾਸ਼ ਕੇਵਲ ਰੋਗੀਆਂ ਲਈ ਨਹੀਂ ਸਗੋਂ ਤੰਦਰੁਸਤ ਲੋਕਾਂ ਲਈ ਵੀ ਉੱਤਮ ਰਸਾਇਣ ਹੈ।

(2) ਕਿਸੇ ਵੀ ਕਾਰਨ ਸਰੀਰ ਵਿਚ ਪੈਦਾ ਹੋਈ ਮਾਨਸਿਕ/ਸਰੀਰਕ ਕਮਜੋਰੀ ਨੂੰ ਦੂਰ ਕਰਕੇ ਫੇਫੜਿਆਂ ਨੂੰ ਮਜਬੂਤ ਕਰਦਾ ਹੈ ਤੇ ਦਿਲ ਨੂੰ ਤਾਕਤ ਦਿੰਦਾ ਹੈ। ਖਾਂਸੀ, ਕਫ਼ ਨੂੰ ਖਤਮ ਕਰਕੇ ਸ਼ਰੀਰ ਨੂੰ ਰਿਸ਼ਟ ਪੁਸ਼ਟ ਬਣਾ ਦਿੰਦਾ ਹੈ।

(3) ਇਹ ਰਸ ਰਕਤਆਦਿ ਸੱਤਾਂ ਧਾਤੂਆਂ ਨੂੰ ਠੀਕ ਕਰਕੇ ਤਾਕਤ, ਵੀਰਜ, ਤੇਜ, ਸ਼ਕਤੀ ਅਤੇ ਬੁੱਧੀ ਨੂੰ ਵਧਾਉਂਦਾ ਹੈ।

(4) ਇਸ ਦੀ ਵਰਤੋਂ ਬੱਚੇ, ਬੁੱਢੇ, ਜਵਾਨ, ਮਰਦ-ਇਸਤਰੀ ਸਭ ਕਰ ਸਕਦੇ ਹਨ।

## ਦਿਵਯ ਚੰਦਰਪ੍ਰਭਾ ਵਟੀ (ਭੈ. ਰ.)

ਵਰਤੋਂ ਵਿਧੀ ਤੇ ਮਾਤਰਾ :- 1-1 ਜਾਂ 2-2 ਗੋਲੀਆਂ ਦਿਨ ਵਿਚ ਦੋ ਜਾਂ ਤਿੰਨ ਬਾਰ ਗਰਮ ਜਲ ਜਾਂ ਦੁੱਧ ਨਾਲ ਖਾਣੇ ਤੋਂ ਪਿਛੋ ਜਾਂ ਰੋਗੀ ਦੀ ਲੋੜ ਅਨੁਸਾਰ ਹੋਰ ਦਵਾਈਆਂ ਦੇ ਨਾਲ ਸੇਵਨ ਕਰੋ।

ਮੁੱਖ ਗੁਣ-ਧਰਮ :-

(1) ਇਹ ਮੂਤਰ ਇੰਦਰੀ ਤੇ ਗਰਭ ਦੇ ਦੋਸ਼ਾਂ ਲਈ ਅਤੇ ਵੀਰਜ ਵਿਕਾਰਾਂ ਨੂੰ ਰੋਕਣ ਲਈ ਬਹੁਤ ਹੀ ਪ੍ਰਸਿੱਧ ਦਵਾਈ ਹੈ।

(2) ਚੰਦਰਪ੍ਰਭਾ ਵਟੀ ਮੂਤਰਕ੍ਰਿਛ (ਪ੍ਰੋਸਟੇਟ), ਮੂਤਰਘਾਤ, ਜੋੜਾਂ ਦਾ ਦਰਦ, ਗਠੀਆ, ਸਰਵਾਈਕਲ, ਸਪੌਂਡੇਲਾਈਟਿਸ, ਸ਼ੈਟਿਕਾ, ਕਮਜ਼ੋਰੀ, ਪਥਰੀ, ਸਰਵਪ੍ਰਮੇਹ, ਭਗੰਦਰ, ਅੰਡਵਿਰਧੀ, ਪਾਂਡੂ, ਕਾਮਲਾ, ਅਰਸ਼, ਕਮਰ ਦਰਦ, ਆਦਿ ਵਿਕਾਰਾਂ ਨੂੰ ਨਸ਼ਟ ਕਰਕੇ ਸ਼ਰੀਰ ਦੀ ਤਾਕਤ ਨੂੰ ਵਧਾਉਂਦੀ ਹੈ ਤੇ ਉਸ ਦੀ ਪਾਲਣਾ ਕਰਦੀ ਹੈ।

(3) ਇਹ ਤਾਕਤ ਵਧਾਉਂਦੀ ਹੈ। ਪੌਸ਼ਟਿਕਤਾ ਤੇ ਤੇਜ ਵਧਾਉਂਦੀ ਹੈ। ਧਾਤੂ ਰੋਗ ਅਤੇ ਉਸ ਤੋਂ ਪੈਦਾ ਹੋਏ ਉਪਦਰਵਾਂ ਤੇ ਇਸ ਦਾ ਹੌਲੀ ਹੌਲੀ ਸਥਾਈ ਪ੍ਰਭਾਵ ਹੁੰਦਾ ਹੈ। ਸੁਜਾਕ, ਆਤਸ਼ਕ ਆਦਿ ਦੇ ਕਾਰਨ ਵੀਰਜ ਵਿਚ ਜੋ ਖਰਾਬੀਆਂ ਆ ਜਾਂਦੀਆਂ ਹਨ। ਉਨ੍ਹਾਂ ਨੂੰ ਇਹ ਖਤਮ ਕਰ ਦਿੰਦੀ ਹੈ। ਵਧੇਰੇ ਸੁਕਰਾਣੂਆਂ ਦੇ ਖਤਮ ਹੋਣ ਜਾਂ ਵੀਰਜ ਵਗ ਜਾਣ ਨਾਲ ਇਸਤ੍ਰੀ-ਪੁਰਸ਼ ਦੋਵਾਂ ਦੀ ਸ਼ਰੀਰਕ ਸੁੰਦਰਤਾ ਨਸ਼ਟ ਹੋ ਜਾਂਦੀ ਹੈ, ਸ਼ਰੀਰ ਕਮਜ਼ੋਰ ਹੋਣਾ, ਰੰਗ ਪੀਲਾ ਪੈ ਜਾਣਾ, ਭੁੱਖ ਖੁਲ੍ਹ ਕੇ ਨਾ ਲੱਗਣੀ, ਥੋੜ੍ਹੇ ਕੰਮ ਨਾਲ ਹੀ ਹਫ਼ਣ ਲੱਗ ਜਾਣਾ, ਅੱਖਾਂ ਅੰਦਰ ਧਸ ਜਾਣਾ,ਆਦਿ ਵਿਕਾਰਾਂ ਵਿਚ ਚੰਦਰਪ੍ਰਭਾ ਵਟੀ ਦੇ ਸੇਵਨ ਨਾਲ ਰਕਤਾਦੀ ਧਾਤੂਆਂ ਦਾ ਵਾਧਾ ਹੁੰਦਾ ਹੈ, ਥੈਅ ਖਤਮ ਹੁੰਦੀ ਹੈ ਅਤੇ ਸ਼ਰੀਰ ਤਕੜਾ ਹੋਕੇ ਆਕ੍ਰਸਿਕ ਤੇ ਤੇਜਸਵੀ ਹੋ ਜਾਂਦਾ ਹੈ।

## ਦਿਵਯ ਵਸੰਤਕੁਸਮਾਕਰ ਰਸ (ਭੈ.ਰ.)

ਵਰਤੋਂ ਵਿਧੀ ਤੇ ਮਾਤਰਾ :- 2 ਤੋਂ 4 ਰੱਤੀ ਤੱਕ ਮੱਖਣ, ਮਲਾਈ, ਸ਼ਹਿਦ ਜਾਂ ਦੁੱਧ ਨਾਲ ਸਵੇਰੇ ਸ਼ਾਮ ਲਵੋ।

ਮੁੱਖ ਗੁਣ-ਧਰਮ :-

(1) ਇਹ ਦਿਲ ਨੂੰ ਤਾਕਤ ਦੇਣ ਵਾਲਾ ਸ਼ਕਤੀ ਵਰਧਕ, ਬਹੁਮੂਤਰ, ਹਰ ਪ੍ਰਕਾਰ ਦੇ ਧਾਤੂ ਰੋਗ, ਸੋਮਰੋਗ, ਸਫੈਦ ਪਾਣੀ ਪੈਣਾ, ਯੋਨੀ ਅਤੇ ਬੱਚੇਦਾਨੀ ਦੀ ਖਰਾਬੀ, ਵੀਰਜ ਦਾ ਪਤਲਾ ਹੋਣਾ ਜਾਂ ਗਿਰਨਾ ਅਤੇ ਵੀਰਜ ਸਬੰਧੀ ਸਾਰੀਆਂ ਸ਼ਿਕਾਇਤਾਂ ਨੂੰ ਦੂਰ ਕਰਨ ਵਾਲਾ ਅਦਭੁਤ ਰਸਾਇਣ ਹੈ। ਵੀਰਜ ਦੀ ਘਾਟ ਕਾਰਨ ਹੋਈ ਟੀ.ਬੀ. ਦੀ ਇਹ ਬਹੁਮੱਲੀ ਦਵਾ ਹੈ।

2) ਇਸ ਦੀ ਵਰਤੋਂ ਨਾਲ ਦਿਲ ਅਤੇ ਫੇਫੜਿਆਂ ਦੀ ਕਮਜ਼ੋਰੀ, ਸੂਲ ਅਤੇ ਦਿਮਾਗੀ ਕਮਜ਼ੋਰੀ, ਭਰਮ, ਯਾਦਾਸ਼ਤ ਦੀ ਕਮੀ, ਨੀਂਦ ਨਾ ਆਉਣਾ, ਬਦਹਜਮੀ, ਰਕਤਪਿੱਤ, ਕਫ਼, ਖਾਂਸੀ, ਸ਼ਵਾਸ, ਸੰਗ੍ਰਹਿਣੀ, ਰਕਤਪ੍ਰਦਰ, ਸਫੈਦ ਪਾਣੀ ਪੈਣਾ, ਖੂਨ ਦੀ ਘਾਟ, ਅਤੇ ਬੁਢਾਪੇ ਵਿਚ ਰੋਗ ਖਤਮ ਹੋਣ ਤੇ ਆਈ ਕਮਜ਼ੋਰੀ ਦੂਰ ਹੁੰਦੀ ਹੈ।

3) ਸ਼ੂਗਰ ਦੀ ਇਹ ਪ੍ਰਸਿੱਧ ਦਵਾਈ ਹੈ।

## ਦਿਵਯ ਬਾਦਾਮਪਾਕ (ਰ.ਤ.ਸਾ. ਸਿ.ਪ੍ਰ.ਸ.)

ਵਰਤੋਂ ਵਿਧੀ ਤੇ ਮਾਤਰਾ :- 1 ਤੋਂ 2 ਤੋਲੇ ਤੱਕ ਗਊ ਦੇ ਦੁੱਧ ਜਾਂ ਪਾਣੀ ਨਾਲ ਸਵੇਰੇ ਸ਼ਾਮ ਲਵੋ ।

ਮੁੱਖ ਗੁਣ-ਧਰਮ :-

(1) ਬਾਦਾਮਪਾਕ ਇੱਕ ਪੌਸ਼ਟਿਕ ਰਸਾਇਣ ਹੈ। ਇਸ ਦੇ ਲੈਣ ਨਾਲ ਦਿਮਾਗ ਤੇ ਦਿਲ ਦੀ ਦੁਰਬਲਤਾ, ਪਿੱਤ ਵਕਾਰ, ਨੇਤਰ ਰੋਗ ਦੂਰ ਹੁੰਦੇ ਹਨ।

(2) ਸਿਰ ਦਰਦ ਲਈ ਇਹ ਚਮਤਕਾਰੀ ਦਵਾਈ ਹੈ। ਦਿਮਾਗੀ ਕੰਮ ਕਰਨ ਵਾਲਿਆਂ ਨੂੰ ਇਹ ਜਰੂਰ ਲੈਣੀ ਚਾਹੀਦੀ ਹੈ।

(3) ਇਸ ਦੇ ਲੈਣ ਨਾਲ ਸ਼ਰੀਰ ਤਕੜਾ ਹੁੰਦਾ ਹੈ। ਇਹ ਬਲ, ਵੀਰਜ, ਅਤੇ ਓਜ ਵਿਚ ਵਾਧਾ ਕਰਦੀ ਹੈ। ਧੁਅਜਭੰਗ, ਨਪੁੰਸਿਕਤਾ, ਨਾੜੀ ਪ੍ਰਬੰਧ ਕਮਜੋਰੀ ਵਿਚ ਇਸ ਦੀ ਵਰਤੋਂ ਬਹੁਤ ਹੀ ਲਾਭਕਾਰੀ ਹੈ।

ਜਦੋਂ ਅਸੀਂ ਜਾਗਰੂਕ, ਵਿਵੇਕਸ਼ੀਲ ਤੇ ਸਹਿਜ ਹੁੰਦੇ ਹਾਂ ਤਾਂ ਅਸ਼ੁਭ ਤੋਂ ਸ਼ੁਭ ਵੱਲ ਪ੍ਰਸਥਾਨ ਆਪਣੇ ਆਪ ਹੀ ਹੋਣ ਲਗਦਾ ਹੈ।

ਪਰਮ ਪੂਜਨੀਯੇਂ ਸੁਆਮੀ ਰਾਮ ਦੇਵ ਜੀ ਮਹਾਰਾਜ

# ਕੁਝ ਰੋਗਾਂ ਦਾ ਸ੍ਵੈਅਨੁਭਵੀ ਇਲਾਜ

## ਇਕ ਬੇਨਤੀ ਅਤੇ ਜਰੂਰੀ ਆਦੇਸ਼

ਅੱਗੇ ਦੱਸੇ ਗਏ ਸਾਰੇ ਰੋਗਾਂ ਸਬੰਧੀ ਸਾਰੇ ਪ੍ਰਯੋਗ ਦਿਵਯ ਯੋਗ ਮੰਦਿਰ (ਟਰਸਟ) ਵਲੋਂ ਤਿਆਰ ਕੀਤੀਆਂ ਦਵਾਈਆਂ ਤੇ ਹੀ ਆਜਮਾਏ ਗਏ ਹਨ। ਜੋ ਕਿ ਆਸ਼ਰਮ ਦੀ ਰਸਾਇਣਸ਼ਾਲਾ ਵਿਚ ਤਿਆਰ ਕੀਤੀਆਂ ਗਈਆਂ ਹਨ ਅਤੇ ਇਨ੍ਹਾਂ ਦੀ ਪਰਖ ਵੀ ਟਰਸਟ ਦੀ ਲਬਾਰਟਰੀ ਵਿਚ ਹੀ ਕੀਤੀ ਗਈ ਹੈ।

ਰੋਗ ਅਤੇ ਰੋਗੀ ਦੀ ਪ੍ਰਕਿਰਤੀ ਨੂੰ ਧਿਆਨ ਵਿਚ ਰਖਦੇ ਹੋਏ ਦਵਾਈ ਦੀ ਮਾਤਰਾ ਅਤੇ ਵਰਤੋਂ ਵਿਧੀ ਬਦਲੀ ਜਾ ਸਕਦੀ ਹੈ। ਜੇ ਕਿਸੇ ਰੋਗੀ ਨੂੰ ਦਵਾਈ ਲੈਣ ਨਾਲ ਗਰਮੀ ਲੱਗੇ ਜਾਂ ਦਸਤ ਲੱਗ ਜਾਣ ਤਾਂ ਦਵਾ ਦੀ ਮਾਤਰਾ ਆਪਣੇ ਆਪ ਹੀ ਅੱਧੀ ਜਾਂ ਇੱਕ ਚੌਥਾਈ ਘਟਾ ਦੇਣੀ ਚਾਹੀਦੀ ਹੈ। ਰੋਗ ਦੇ ਤੇਜ ਹੋਣ ਤੇ, ਵਿਗੜਿਆ ਜਾਂ ਲਾਇਲਾਜ ਹੋਣ ਦੀ ਹਾਲਤ ਵਿਚ ਡਾਕਟਰ ਦੀ ਸਲਾਹ ਜਰੂਰ ਲਵੋ ਫਿਰ ਹੀ ਦਵਾਈ ਦੀ ਵਰਤੋਂ ਕਰੋ।

(ਦਵਾਈ ਲੈਣ ਦੇ ਨਾਲ ਨਾਲ ਪਰਮ ਪੂਜਨੀਯੇਂ ਸੁਆਮੀ ਰਾਮ ਦੇਵ ਜੀ ਮਹਾਰਾਜ ਵਲੋਂ ਦੱਸੇ ਜਾਣ ਵਾਲੇ ਯੋਗ ਤੇ ਪ੍ਰਾਣਾਯਾਮ ਦੇ ਨਿਯਮਤ ਅਭਿਆਸ ਤੋਂ ਹੀ ਪੂਰਾ ਫਾਇਦਾ ਹੁੰਦਾ ਹੈ।)

## ਮੋਟਾਪਾ

1 ਦਿਵਯ ਮੇਦੋਹਰ ਵਟੀ (ਵੇਟਲੈਂਸ) :- ਇੱਕ ਇੱਕ ਜਾਂ ਦੋ ਦੋ ਗੋਲੀਆਂ ਸਵੇਰੇ ਨਾਸ਼ਤੇ ਅਤੇ ਰਾਤ ਦੇ ਖਾਣੇ ਤੋਂ ਅੱਧਾ ਘੰਟਾ ਵਕਫ਼ਾ ਰੱਖਕੇ ਕੋਸੇ ਪਾਣੀ ਨਾਲ ਲਵੋ । ਜਿਨ੍ਹਾਂ ਨੂੰ ਕਬਜੀ ਰਹਿੰਦੀ ਹੋਵੇ ਉਹ ਨਿਯਮਤਰੂਪ ਨਾਲ ਇੱਕ ਚਮਚ ਤ੍ਰਿਫਲਾ ਚੂਰਨ ਰਾਤ ਨੂੰ ਗਰਮ ਪਾਣੀ ਨਾਲ ਲੈਣ।

## ਮਧੂਮੇਹ (ਸ਼ੂਗਰ)

1 ਦਿਵਯ ਮਧੁਨਾਸ਼ਨੀ ਵਟੀ :- ਦੋ ਦੋ ਗੋਲੀਆਂ ਨਾਸ਼ਤੇ, ਦੁਪਹਿਰ ਦੇ ਖਾਣੇ ਅਤੇ ਰਾਤ ਦੇ ਖਾਣੇ ਤੋਂ ਅੱਧੇ ਘੰਟੇ ਦਾ ਫਰਕ ਰਖਕੇ ਪਾਣੀ ਜਾਂ ਦੁੱਧ ਨਾਲ ਲਵੋ । ਨਾਲ ਹੀ ਪ੍ਰਾਣਾਯਾਮ ਅਤੇ ਪ੍ਰਹੇਜ ਦਾ ਪੂਰਾ ਧਿਆਨ ਰਖੋ। ਵਧੇਰੇ ਜਾਣਕਾਰੀ ਲਈ ਪਿਛੇ ਇਸੇ ਪੁਸਤਕ ਵਿਚ ਦਿਤੇ ਪੂਰੇ ਵੇਰਵੇ ਵੇਖੋ ।

2 ਦਿਵਯ ਸ਼ਿਲਾਜੀਤ :- ਇਕ ਇਕ ਤੁਪਕਾ ਸਵੇਰੇ ਸ਼ਾਮ ਦੁੱਧ ਨਾਲ ਲਵੋ।

## ਉੱਚ ਰਕਤਚਾਪ (ਹਾਈ ਬਲੱਡ ਪ੍ਰੈਸ਼ਰ)

1 ਦਿਵਯ ਮੁਕਤਾਵਟੀ :- 1-1 ਜਾਂ 2-2 ਗੋਲੀਆਂ ਸਵੇਰੇ ਖਾਲੀ ਪੇਟ ਅਤੇ ਸ਼ਾਮ ਨੂੰ ਖਾਣੇ ਤੋਂ ਇਕ ਘੰਟਾ ਪਹਿਲਾਂ ਪਾਣੀ ਨਾਲ ਲਵੋ। ਵਧੇਰੇ ਜਾਣਕਾਰੀ ਲਈ ਇਸੇ ਪੁਸਤਕ ਵਿਚੋਂ ਵੇਰਵੇ ਪੜ੍ਹੋ।

## ਯੁਵਾਨ ਪੀੜਿਕਾ (ਮੁਹਾਸੇ)

1 ਦਿਵਯ ਕਾਯਾਕਲਪ ਵਟੀ :- 2-2 ਗੋਲੀਆਂ ਸਵੇਰੇ ਨਾਸ਼ਤੇ ਤੋਂ ਪਹਿਲਾਂ ਅਤੇ ਸ਼ਾਮ ਨੂੰ ਖਾਣੇ ਤੋਂ ਇਕ ਘੰਟਾ ਪਹਿਲਾਂ ਪਾਣੀ ਨਾਲ ਲਵੋ।

2 ਖਾਦਿਰਾਰਿਸ਼ਟ :- 4 ਚਮਚ ਦਵਾ 4 ਚਮਚ ਪਾਣੀ ਵਿਚ ਮਿਲਾਕੇ ਖਾਣੇ ਤੋਂ ਪਿਛੋਂ ਦਿਨ ਵਿਚ ਦੋ ਬਾਰ ਲਵੋ।

3 ਦਿਵਯ ਕਾਂਤੀਲੇਪ :- ਲੋੜ ਅਨੁਸਾਰ ਪਾਣੀ ਵਿਚ ਮਿਲਾ ਕੇ ਮੂੰਹ ਤੇ ਲਗਾਓ ਅਤੇ 2-3 ਘੰਟੇ ਪਿਛੋਂ ਜਾਂ ਰਾਤ ਨੂੰ ਲਗਾਕੇ ਸਵੇਰੇ ਮੂੰਹ ਧੋਵੋ ।

ਨੋਟ :- ਜਿਨ੍ਹਾਂ ਨੂੰ ਕਬਜ ਰਹਿੰਦੀ ਹੈ ਉਹ ਕੋਈ ਵੀ ਕਬਜ ਨਾਸ਼ਕ ਚੂਰਨ ਜਿਵੇਂ ਤ੍ਰਿਫਲਾ, ਉਦਰਕਲਪ ਚੂਰਨ, ਜਾਂ ਦਿਵਯ ਚੂਰਨ ਦਾ ਪ੍ਰਯੋਗ ਕਰਨ।

## ਸਵੇਤ ਕੁਸ਼ਟ (ਫੁਲਬਹਿਰੀ)

1) ਦਿਵਯ ਕਾਯਾਕਲਪ ਵਟੀ 20 ਗ੍ਰਾਮ
2) ਦਿਵਸ ਅਮ੍ਰਿਤਾਸਤ 20 ਗ੍ਰਾਮ
3) ਦਿਵਯ ਸ਼ੁਧ ਬਾਵਚੀ ਚੂਰਨ 50 ਗ੍ਰਾਮ

ਤਿੰਨਾਂ ਨੂੰ ਮਿਲਾਕੇ 90 ਪੁੜੀਆਂ ਬਣਾ ਲਵੋ। ਸਵੇਰੇ, ਦੁਪਹਿਰ, ਸ਼ਾਮ ਖਾਣੇ ਤੋਂ ਇੱਕ ਘੰਟਾ ਪਹਿਲਾਂ ਪਾਣੀ ਨਾਲ ਲਵੋ ।

1 ਮਾਹਾਂਮੰਜੀਠਾਰਿਸ਼ਟ :- 4 ਚਮਚ ਦਵਾ 4 ਚਮਚ ਪਾਣੀ ਮਿਲਾਕੇ ਖਾਣੇ ਪਿਛੋਂ ਦਿਨ ਵਿਚ ਦੋ ਬਾਰ ਲਵੋ ।

2 ਦਿਵਯ ਸ਼ਿਵਤ੍ਰਘਨਲੇਪ :- ਗਊ-ਮੂਤਰ ਜਾਂ ਨਿਮ ਦੇ ਪੱਤਿਆਂ ਦੇ ਰਸ ਵਿਚ ਭਿਓਂਕੇ ਜਿਥੇ ਦਾਗ ਹੋਵੇ ਉਸ ਥਾਂ ਤੇ ਲੈਪ ਕਰੋ। ਜਿਨ੍ਹਾਂ ਪੀੜਤਾਂ ਨੂੰ ਲੇਪ ਮੁਆਫ਼ਿਕ ਨਾ ਆਵ, ਜਲਣ, ਦਾਹ ਆਦਿ ਮਹਿਸੂਸ ਹੋਵੇ ਉਹ ਲੇਪ ਨਾ ਕਰਨ।

3 ਦਿਵਯ ਕਾਯਾਕਲਪ ਤੇਲ :- ਦਾਗ ਵਾਲੀ ਥਾਂ ਤੇ ਰਾਤ ਨੂੰ ਸੌਣ ਵੇਲੇ ਲਗਾਓ।

## ਸ਼ਕਰਾਣੂਆਂ ਦੀ ਘਾਟ ਤੇ ਯੌਨ ਰੋਗ

| | | |
|---|---|---|
| 1 | ਦਿਵਯ ਯੌਨਾਮ੍ਰਿਤ | ਦੋਵਾਂ ਵਿਚੋਂ ਦੋ ਦੋ ਗੋਲੀਆਂ ਸਵੇਰੇ-ਸ਼ਾਮ ਨਾਸ਼ਤੇ ਅਤੇ ਭੋਜਨ ਤੋਂ ਪਿਛੋਂ ਦੁੱਧ ਨਾਲ ਲਵੋ। |
| 2 | ਦਿਵਯ ਚੰਦਰਪ੍ਰਭਾਵਟੀ | |

1 ਦਿਵਯ ਸ਼ਿਲਾਜੀਤ ਸਤ :- 1-1 ਜਾਂ 2-2 ਤੁਪਕੇ ਯੌਵਨਾਮ੍ਰਿਤ ਵਟੀ ਦੇ ਨਾਲ ਹੀ ਦੁੱਧ ਨਾਲ ਲਵੋ ।

## ਸਰੀਰ ਤੇ ਕਿਸੇ ਵੀ ਥਾਂ ਦੀ ਗੰਢ ਲਈ

| | | |
|---|---|---|
| 1 | ਦਿਵਯ ਕਾਂਚਨਾਰ ਗੁੱਗਲ | ਦੋਵਾਂ ਵਿਚੋਂ ਦੋ ਦੋ ਗੋਲੀਆਂ ਸਵੇਰੇ-ਸ਼ਾਮ ਖਾਣਾ ਖਾਣ ਤੋਂ ਪਿਛੋਂ ਕੋਸੇ ਪਾਣੀ ਨਾਲ ਲੋਵ। |
| 2 | ਦਿਵਯ ਵ੍ਰਿਦਵਾਧਿਕਾ ਵਟੀ | |

## ਗੱਠ (ਗੰਢ) ਦਾ ਆਕਾਰ ਵੱਡਾ ਹੋਣ ਤੇ ਵਿਸ਼ੇਸ਼ ਇਲਾਜ

| | | | |
|---|---|---|---|
| 1 | ਦਿਵਯ ਸ਼ਿਲਾ ਸੰਧੂਰ - | 4 ਗ੍ਰਾਮ | ਸਾਰਿਆਂ ਨੂੰ ਮਿਲਾਕੇ 60 ਪੁੜੀਆਂ ਬਣਾ ਲੋਵ । ਸਵਰੇ-ਸ਼ਾਮ ਖਾਣੇ ਤੋਂ ਪਹਿਲਾਂ ਸ਼ਹਿਦ ਨਾਲ ਲਵੋ। |
| 2 | ਦਿਵਯ ਪ੍ਰਵਾਲ ਪਿਸ਼ਟੀ - | 10 ਗ੍ਰਾਮ | |
| 3 | ਦਿਵਯ ਅਮ੍ਰਿਤਾ ਸਤ - | 20 ਗ੍ਰਾਮ | |
| 4 | ਚਿਵਯ ਮੁਕਤਾਸ਼ੁਕਤੀ ਭਸਮ- | 5 ਗ੍ਰਾਮ | |
| 5 | ਤਾਮਰ ਭਸਮ - | 1 ਗ੍ਰਾਮ | |

## ਥੈਲੇਸੀਮੀਯਾ (Thalasseme)

| | | | |
|---|---|---|---|
| 1 | ਦਿਵਯ ਕੁਮਾਰ ਕਲਿਯਾਣ ਰਸ - | 1 ਤੋਂ 2 ਗ੍ਰਾਮ | ਸਾਰਿਆਂ ਨੂੰ ਮਿਲਾਕੇ 90 ਪੁੜੀਆਂ ਬਣਾ ਲਵੋ। ਸਵਰੇ ਖਾਲੀ ਪੇਟ ਸ਼ਾਮ ਨੂੰ ਖਾਣੇ ਤੋਂ ਇਕ ਘੰਟਾ ਪਹਿਲਾਂ ਸ਼ਹਿਦ ਨਾਲ ਲਵੋ । |
| 2 | ਦਿਵਯ ਪ੍ਰਵਾਲ ਪਿਸ਼ਟੀ - | 5 ਗ੍ਰਾਮ | |
| 3 | ਦਿਵਯ ਕਹਿਰਵਾ ਪਿਸ਼ਟੀ - | 5 ਗ੍ਰਾਮ | |
| 4 | ਦਿਵਯ ਮੋਤੀ ਪਿਸ਼ਟੀ - | 2 ਗ੍ਰਾਮ | |
| 5 | ਦਿਵਯ ਅਮ੍ਰਿਤਾ ਸਤ - | 10 ਗ੍ਰਾਮ | |
| 6 | ਦਿਵਯ ਪ੍ਰਵਾਲ ਪੰਚਾਮ੍ਰਿਤ - | 5 ਗ੍ਰਾਮ | |

ਵਿਸ਼ੇਸ਼ :- ਘੀ ਕੁਮਾਰ ਦਾ ਰਸ, ਗਲੋ ਜਾਂ ਕਣਕ ਦੇ ਜਵਾਰੇ ਦਾ ਰਸ ਸਵੇਰੇ ਸ਼ਾਮ ਖਾਲੀ ਪੇਟ ਪੀਣਾ ਬਹੁਤ ਹੀ ਲਾਹੇਵੰਦ ਹੈ।

## ਪੱਠਿਆਂ ਦੀ ਕਮਜ਼ੋਰੀ ਤੇ ਅਪੰਗ ਬੱਚਿਆਂ ਲਈ

| | | | |
|---|---|---|---|
| 1 | ਦਿਵਯ ਇਕਾਂਗਵੀਰ | – 5 ਗ੍ਰਾਮ | ਸਭ ਨੂੰ ਮਿਲਾਕੇ 90 ਪੁੜੀਆਂ ਬਣਾ ਲਵੋ । ਸਵੇਰੇ ਖਾਲੀਪੇਟ ਅਤੇ ਸ਼ਾਮ ਨੂੰ ਖਾਣੇ ਤੋਂ ਇਕ ਘੰਟਾ ਪਹਿਲਾਂ ਸ਼ਹਿਦ ਨਾਲ ਲਵੋ । |
| 2 | ਦਿਵਯ ਪ੍ਰਵਾਲ ਪਿਸ਼ਟੀ | – 10 ਗ੍ਰਾਮ | |
| 3 | ਦਿਵਯ ਅਮ੍ਰਿਤਾ ਰਸਤ | – 10 ਗ੍ਰਾਮ | |
| 4 | ਦਿਵਯ ਸਵਰਨ ਮਾਕਸਿਕ ਭਸਮ | – 5 ਗ੍ਰਾਮ | |
| 5 | ਦਿਵਯ ਰਸ ਰਾਜ ਰਸ | – 1 ਗ੍ਰਾਮ | |
| 6 | ਦਿਵਯ ਵਸੰਤਕੁਸਮਾਕਰ ਰਸ | – 1 ਗ੍ਰਾਮ | |
| 7 | ਦਿਵਯ ਮੋਤੀ ਪਿਸ਼ਟੀ | – 2 ਗ੍ਰਾਮ | |

| | | |
|---|---|---|
| 1 | ਦਿਵਯ ਸ਼ਿਲਾਜੀਤ ਰਸਾਯਣ | ਤਿੰਨਾਂ ਦੀ ਇਕ ਇਕ ਗੋਲੀ ਸਵੇਰੇ ਸ਼ਾਮ ਦੁੱਧ ਨਾਲ ਲਵੋ। ਬੱਚਿਆਂ ਨੂੰ ਅੱਧੀ ਅੱਧੀ ਗੋਲੀ ਦ ਵੀ ਚਾਹਦੀ ਹੈ। |
| 2 | ਦਿਵਯ ਤ੍ਰਯੋਦਸ਼ਾਂਗ ਗੁਗਲ | |
| 3 | ਦਿਵਯ ਚੰਦ੍ਰਪ੍ਰਭਾ ਵਟੀ | |

| | | |
|---|---|---|
| 1 | ਦਿਵਯ ਅਸ਼ਵਗੰਧਾ ਚੂਰਨ ਜਾਂ ਦਿਵਯ ਅਸ਼ਵਗੰਧਾਰਿਸ਼ਟ | 2-2 ਗ੍ਰਾਮ ਸਵੇਰੇ ਨਾਸ਼ਤੇ ਪਿਛੋਂ, ਦੁਪਹਿਰ, ਸ਼ਾਮ ਖਾਣਾ ਖਾਣ ਤੋਂ ਪਿਛੋਂ ਦੁੱਧ ਜਾਂ ਪਾਣੀ ਨਾਲ ਲਵੋ। |

ਨੋਟ : ਕਣਕ ਦੇ ਜਵਾਰੇ ਦਾ ਰਸ + ਗਲੋ ਦਾ ਰਸ ਸਵੇਰੇ-ਸ਼ਾਮ ਖਾਲੀ ਪੇਟ ਪੀਓ।

## ਮੰਦੀ ਬੁੱਧੀ ਅਤੇ ਮੰਗੋਲ ਬੱਚਿਆਂ ਲਈ

| | | | |
|---|---|---|---|
| 1. | ਦਿਵਯ ਮੇਧਾਵਟੀ | 60 ਗ੍ਰਾਮ | 1-1 ਜਾਂ 2-2 ਗੋਲੀਆਂ ਸਵੇਰੇ ਸ਼ਾਮ ਦੁੱਧ ਨਾਲ ਲਵੋ। |
| 2. | ਦਿਵਯ ਅਸ਼ਵਗੰਧਾ ਚੂਰਨ | 100 ਗ੍ਰਾਮ | 2-2 ਗ੍ਰਾਮ ਸਵੇਰੇ ਸ਼ਾਮ ਗੋਲੀ ਦੇ ਨਾਲ ਹੀ ਦੁੱਧ ਨਾਲ ਲੋਵ। |

| | | | |
|---|---|---|---|
| 1. | ਦਿਵਯ ਮੋਤੀ ਪਿਸ਼ਟੀ | 5 ਗ੍ਰਾਮ | ਸਭ ਨੂੰ ਮਿਲਾਕੇ 60 ਪੁੜੀਆਂ ਬਣਾ ਲੋਵ। ਸਵੇਰੇ ਖਾਲੀ ਪੇਟ ਅਤੇ ਸ਼ਾਮ ਨੂੰ ਖਾਣਾ ਖਾਣ ਤੋਂ ਇਕ ਘੰਟਾ ਪਹਿਲਾਂ ਸ਼ਹਿਦ ਨਾਲ ਲਵੋ। |
| 2. | ਦਿਵਯ ਪ੍ਰਵਾਲ ਪਿਸ਼ਟੀ | 10 ਗ੍ਰਾਮ | |
| 3. | ਦਿਵਯ ਅਮ੍ਰਿਤਾ ਸਤ | 10 ਗ੍ਰਾਮ | |
| 4. | ਦਿਵਯ ਰਜਤ ਭਸਮ | 2 ਗ੍ਰਾਮ | |

1. ਦਿਵਯ ਮੇਧਾ ਕਵਾਥ - 300 ਗ੍ਰਾਮ – ਇਕ ਇਕ ਚਮਚ ਦਾ ਕਾੜ੍ਹਾ ਬਣਾ ਕੇ ਸਵੇਰੇ ਖਾਲੀ ਪੇਟ ਤੇ ਖਾਣੇ ਤੋਂ ਇਕ ਘੰਟਾ ਪਹਿਲਾਂ ਸ਼ਾਮ ਨੂੰ ਪੀਵੋ ।

## ਮਲਟੀਪਲ ਸਕੋਲੋਰੋਸਿਸ

| | | | |
|---|---|---|---|
| 1. | ਦਿਵਯ ਇਕਾਂਗਵੀਰ ਰਸ | 5 ਗ੍ਰਾਮ | ਸਭ ਨੂੰ ਮਿਲਾਕੇ 60 ਪੁੜੀਆਂ ਬਣਾ ਲਵੋ। ਸਵੇਰੇ ਸ਼ਾਮ ਖਾਲੀ ਪੇਟ ਸ਼ਹਿਦ ਨਾਲ ਲੋਵ। (ਸ਼ਾਮ ਨੂੰ ਖਾਲੀ ਪੇਟ ਦਾ ਅਰਥ ਹੈ ਸ਼ਾਮ ਦੇ ਖਾਣੇ ਤੋਂ ਇਕ ਘੰਟਾ ਪਹਿਲਾਂ) |
| 2. | ਦਿਵਯ ਮਹਾਵਾਤਵਿਧਵੰਸਨ ਰਸ | 5 ਗ੍ਰਾਮ | |
| 3. | ਦਿਵਯ ਪ੍ਰਵਾਲ ਪਿਸ਼ਟੀ | 10 ਗ੍ਰਾਮ | |
| 4. | ਦਿਵਯ ਅਮ੍ਰਿਤਾ ਸਤ | 10 ਗ੍ਰਾਮ | |
| 5. | ਦਿਵਯ ਬ੍ਰਿਹਦ ਵਾਤਚਿੰਤਾਮਣੀ ਰਸ | 1 ਤੋਂ 2 ਗ੍ਰਾਮ | |

| | | | |
|---|---|---|---|
| 1. | ਦਿਵਯ ਤ੍ਰੋਦਸ਼ਾਂਗ ਗੁਗਲ | 60 ਗ੍ਰਾਮ | ਤਿੰਨਾਂ ਵਿਚੋਂ ਇਕ ਇਕ ਗੋਲੀ ਸਵੇਰੇ ਸ਼ਾਮ ਦੁੱਧ ਨਾਲ ਅਤੇ ਦੁਪਹਿਰ ਨੂੰ ਖਾਣੇ ਪਿਛੋ ਪਾਣੀ ਨਾਲ ਲਵੋ। |
| 2. | ਦਿਵਯ ਚੰਦਰ ਪ੍ਰਭਾ ਵਟੀ | 60 ਗ੍ਰਾਮ | |
| 3. | ਦਿਵਯ ਸ਼ਿਲਾਜੀਤ ਰਸਾਇਣ | 60 ਗ੍ਰਾਮ | |

4. ਦਿਵਯ ਅਸ਼ਵ ਗੰਧਾ ਚੂਰਨ – 100 ਗ੍ਰਾਮ – ਦੋ ਦੋ ਗ੍ਰਾਮ ਸਵੇਰੇ ਸ਼ਾਮ ਦੁੱਧ ਨਾਲ ਲਵੋ।

## ਗੈਸਿਟਕ, ਉਦਰਵਾਯੂ

1 ਦਿਵਯ ਗੈਸਹਰ ਚੂਰਨ :- ਅੱਧਾ ਅੱਧਾ ਛੋਟਾ ਚਮਚ ਖਾਣੇ ਤੋਂ ਪਿਛੋਂ ਗਰਮ ਪਾਣੀ ਨਾਲ ਲਵੋ।

2 ਕੁਮਾਰ ਅਸਵ :- ਚਾਰ ਚਮਚ ਦਵਾ, ਚਾਰ ਚਮਚ ਪਾਣੀ ਵਿਚ ਮਿਲਾਕੇ ਖਾਣੇ ਪਿਛੋਂ ਦਿਨ ਵਿਚ ਦੋ ਬਾਰ ਲਵੋ।

3 ਦਿਵਯ ਉਦਰ ਕਲਪ ਚੂਰਨ ਜਾਂ ਦਿਵਯ ਚੂਰਨ :- 1 ਚਮਚ ਰਾਤ ਨੂੰ ਗਰਮ ਪਾਣੀ ਨਾਲ ਲੋੜ ਅਨੁਸਾਰ ਕਦੀ ਕਦੀ ਲਵੋ।

ਨੋਟ :- ਸ਼ੁਗਰ ਦੇ ਮਰੀਜ ਉਦਰਕਲਪ ਚੂਰਨ ਨਾ ਲੈਣ ਕਿਉਂਕਿ ਇਸ ਵਿਚ ਮਿੱਠਾ ਹੁੰਦਾ ਹੈ।

## ਔਂ ਅਤੇ ਸੰਗ੍ਰਹਿਣੀ ਤੇ ਅਤਿਸਾਰ (ਦਸਤ)

| | | | |
|---|---|---|---|
| 1 | ਦਿਵਯ ਗੰਗਾਧਰ ਚੂਰਨ | 50 ਗ੍ਰਾਮ | ਸਭ ਨੂੰ ਮਿਲਾਕੇ 1-1 ਚਮਚ ਸਵੇਰੇ-ਸ਼ਾਮ ਖਾਣਾ ਖਾਣ ਤੋਂ ਇਕ ਘੰਟਾ ਪਹਿਲਾਂ ਪਾਣੀ ਨਾਲ ਲਵੋ। |
| 2 | ਦਿਵਯ ਬਿਲਵਾਦੀ ਚੂਰਨ | 50 ਗ੍ਰਾਮ | |
| 3 | ਦਿਵਯ ਸ਼ੰਖ ਭਸਮ | 10 ਗ੍ਰਾਮ | |
| 4 | ਦਿਵਯ ਕਪਰਦਕ ਭਸਮ | 10 ਗ੍ਰਾਮ | |
| 5 | ਦਿਵਸ ਮੁਕਤਾਸ਼ੁਕਤੀ ਭਸਮ | 10 ਗ੍ਰਾਮ | |

| | | | |
|---|---|---|---|
| 1 | ਦਿਵਯ ਕੁਟਜਘਨ ਵਟੀ | 40 ਗ੍ਰਾਮ | 2-2 ਗੋਲੀ ਦੁਪਹਿਰ- ਸ਼ਾਮ ਭੋਜਨ ਤੋਂ ਪਿਛੋਂ ਕੁਟਜਾਰਿਸ਼ਟ ਦੇ ਨਾਲ ਲਵੇ । |
| 2 | ਦਿਵਯ ਚਿਤ੍ਰਕਾਦੀ ਵਟੀ | 40 ਗ੍ਰਾਮ | |

1 ਦਿਵਯ ਕੁਟਜਾਰਿਸ਼ਟ 4 ਚਮਚ ਦਵਾ, 4 ਚਮਚ ਪਾਣੀ ਮਿਲਾਕੇ ਭੋਜਨ ਪਿਛੋਂ ਲੇਵ ।

## ਅਲਸਰੇਟਿਵ ਕੋਲਾਇਟਸ

| | | | |
|---|---|---|---|
| 1 | ਦਿਵਯ ਮੋਤੀ ਪਿਸ਼ਟੀ | 5 ਗ੍ਰਾਮ | ਸਭ ਨੂੰ ਮਿਲਾਕੇ 60 ਪੁੜੀਆਂ ਬਣਾਕੇ ਸਵੇਰੇ ਸ਼ਾਮ ਖਾਲੀ ਪੇਟ ਸ਼ਹਿਦ ਨਾਲ ਲਵੋ । |
| 2 | ਦਿਵਯ ਸ਼ੰਖ ਭਸਮ | 10 ਗ੍ਰਾਮ | |
| 3 | ਦਿਵਯ ਕਪਰਦਕ ਭਸਮ | 10 ਗ੍ਰਾਮ | |
| 4 | ਦਿਵਯ ਮੁਕਤਾਸ਼ੁਕਤੀ ਭਸਮ | 10 ਗ੍ਰਾਮ | |

1 ਦਿਵਯ ਉਦ੍ਰਾਮ੍ਰਿਤ :- ਇਕ ਇਕ ਗੋਲੀ ਖਾਣੇ ਤੋਂ ਪਿਛੋਂ ਪਾਣੀ ਨਾਲ ਲਵੋ।

2 ਦਿਵਯ ਬੇਲਕਾ ਚੂਰਨ :- 1-1 ਚਮਚ ਖਾਣੇ ਤੋਂ ਪਿਛੋਂ ਪਾਣੀ ਨਾਲ ਲੇਵ।

3 ਦਿਵਯ ਸਰਬ ਕਲਪ ਕਵਾਥ :- 1-1 ਚਮਚ ਦਾ ਕਾੜ੍ਹਾ ਬਣਾਕੇ ਸਵੇਰੇ ਸ਼ਾਮ ਖਾਲੀ ਪੇਟ ਪੀਣਾ।

## ਆਮਲਪਿੱਤ (ਐਸਡਿਟੀ) ਤੇ ਜੀਰਣ ਅਮਲ ਪਿੱਤ (ਹਾਈਪਰ ਐਸਡਿਟੀ)

| | | | |
|---|---|---|---|
| 1 | ਦਿਵਯ ਅਵਿਪੱਤੀਕਰ ਚੂਰਨ | 100 ਗ੍ਰਾਮ | ਦੋਵਾਂ ਨੂੰ ਮਿਲਾਕੇ ਰੱਖ ਲਵੋ। ਸਵੇਰੇ ਸ਼ਾਮ ਅੱਧਾ ਅੱਧਾ ਚਮਚ ਨਾਸ਼ਤੇ ਤੇ ਖਾਣੇ ਤੂੰ ਅੱਧੇ ਘੰਟੇ ਦੇ ਵਕਫ਼ੇ ਨਾਲ ਲਵੋ। |
| 2 | ਦਿਵਯ ਮੁੰਕਤਾਸ਼ਕਤੀ ਭਸਮ | 20 ਗ੍ਰਾਮ | |

ਜੀਰਣ ਅਮਲਪਿੱਤ ਹੋਣ ਤੇ :—

| | | | |
|---|---|---|---|
| 1 | ਦਿਵਯ ਮੋਤੀ ਪਿਸ਼ਟੀ | 4 ਗ੍ਰਾਮ | ਤਿੰਨਾ ਨੂੰ ਮਿਲਾਕੇ 60 ਪੁੜੀਆਂ ਬਣਾ ਲਵੋ ਅਤੇ 1-1 ਪੁੜੀ ਸ਼ਹਿਦ ਜਾਂ ਤਾਜੇ ਪਾਣੀ ਨਾਲ ਸਵੇਰੇ ਨਾਸ਼ਤੇ ਅਤੇ ਦੁਪਹਿਰ ਤੇ ਸ਼ਾਮ ਦੇ ਭੋਜਨ ਤੋਂ ਇਕ ਘੰਟਾ ਪਹਿਲਾ ਲਵੋ। |
| 2 | ਦਿਵਯ ਕਾਮਦੁਧਾ ਰਸ (ਮੁਕਤਾਯੁਕਤ) | 20 ਗ੍ਰਾਮ | |
| 3 | ਦਿਵਯ ਮੁਕਤਾਸ਼ੁਕਤੀ ਭਸਮ | 10 ਗ੍ਰਾਮ | |

ਨੋਟ : ਜੇ ਐਸਡਿਟੀ (ਗੈਸ) ਬਹੁਤ ਜਿਆਦਾ ਹੋਵੇ ਤਾਂ ਉਪਰ ਵਾਲੀ ਦਵਾਈ ਅਤੇ ਹੇਠਲੀ ਪੁੜੀ ਦੋਵੇਂ ਲਵੋ। ਜੇ ਐਸਡਿਟੀ ਘੱਟ ਹੋਵੇ ਤਾਂ ਉਪਰਲੀ ਦਵਾ ਹੀ ਬਹੁਤ ਹੈ।

ਪ੍ਰਹੇਜ :- ਬੈਂਗਣ, ਨਾਰੀਅਲ, ਅਦਰਕ, ਹਰੀ ਮਿਰਚ, ਲਸਣ, ਹਰ ਤਰ੍ਹਾਂ ਦੇ ਮਿਰਚ ਮਸਾਲੇ ਅਤੇ ਤਿਖੇ ਤੇ ਤਲੇ ਹੋਏ ਪਦਾਰਥ ਨਾ ਖਾਵੋ।

## ਦਿਲ ਦਾ ਰੋਗ (ਹਿਰਦੇ - ਧਮਨੀ ਅਵਰੋਧ)

| | | | |
|---|---|---|---|
| 1 | ਦਿਵਯ ਮੋਤੀ ਪਿਸ਼ਟੀ | 4 ਗ੍ਰਾਮ | ਸੱਭ ਨੂੰ ਮਿਲਾਕੇ 60 ਪੁੜੀਆਂ ਬਣਾ ਲੋਵ । 1-1 ਪੁੜੀ ਸਵੇਰੇ ਨਾਸ਼ਤੇ ਤੋਂ ਅਤੇ ਸ਼ਾਮ ਨੂੰ ਖਾਣੇ ਤੋਂ ਇਕ ਘੰਟਾ ਪਹਿਲਾਂ ਸ਼ਹਿਦ ਜਾਂ ਗਰਮ ਪਾਣੀ ਨਾਲ ਲਵੋ। |
| 2 | ਦਿਵਯ ਸੰਗੇਯਸਵ ਪਿਸ਼ਟੀ | 5 ਗ੍ਰਾਮ | |
| 3 | ਦਿਵਯ ਅਕੀਕ ਪਿਸ਼ਟੀ | 5 ਗ੍ਰਾਮ | |
| 4 | ਦਿਵਯ ਸ਼ਰਿੰਗ ਭਸਮ | 10 ਗ੍ਰਾਮ | |
| 5 | ਦਿਵਯ ਯੋਗੇਂਦਰ ਰਸ | 1 ਗ੍ਰਾਮ | |
| 1 | ਦਿਵਯ ਹ੍ਰਿਦਯਾਮ੍ਰਿਤ | 40 ਗ੍ਰਾਮ | ਇਕ ਇਕ ਜਾਂ ਦੋ ਦੋ ਗੋਲੀਆਂ ਸਵੇਰੇ-ਸ਼ਾਮ ਦੁੱਧ ਜਾਂ ਕੋਸੇ ਪਾਣੀ ਨਾਲ ਜਾਂ ਅਰਜੁਣ ਕਵਾਥ ਨਾਲ ਲਵੋ। |
| 2 | ਦਿਵਯ ਅਰਜੁਣ ਕਵਾਥ | 300 ਗ੍ਰਾਮ | 1 ਚਮਚ ਚੂਰਨ ਲੈ ਕੇ ਇਕ ਕੱਪ ਗਊ ਦਾ ਦੁੱਧ ਅਤੇ ਤਿੰਨ ਕੱਪ ਪਾਣੀ ਵਿਚ ਪਕਾਓ, ਜਦੋ ਇਕ ਕੱਪ ਰਹਿ ਜਾਵੇ ਉਸ ਵੇਲੇ ਪੁਣ ਕੇ ਪੀਵੋ, ਇਸੇ ਨਾਲ ਹ੍ਰਿਦਯਾਮ੍ਰਿਤ ਗੋਲੀ ਲਵੋ। |

ਪ੍ਰਹੇਜ :- ਘੀ, ਤੇਲ, ਤਲੀਆਂ ਹੋਈਆਂ ਚੀਜਾਂ, ਮੈਦਾ ਅਤੇ ਫਾਸਟ ਫੂਡ ਨਾ ਲਵੋ ਤੇ ਪੇਟ ਸਾਫ਼ ਰਖੋ। ਇਸ ਦੇ ਨਾਲ ਹੀ ਪਰਮ ਪੂਜਨੀਯੋਂ ਸੁਆਮੀ ਰਾਮ ਦੇਵ ਜੀ ਮਹਾਰਾਜ ਵਲੋਂ ਦੱਸਿਆ ਗਿਆ ਪ੍ਰਾਣਾਯਾਮ ਵੀ ਨਿਯਮਤ ਅਤੇ ਹੌਲੀ ਹੌਲੀ ਅਭਿਆਸ ਜਰੂਰ ਕਰੋ।

## ਮਾਈਗ੍ਰੇਨ (ਅੱਧਾ ਸਿਰ ਦਰਦ) ਜਟਿਲ ਸਿਰ ਦਰਦ (ਜੀਰਣ ਸਿਰ ਪੀੜਾ) ਅਵਸਾਦ (ਡਿਪ੍ਰੈਸ਼ਨ)

1) ਦਿਵਯ ਮੇਧਾ ਕਵਾਥ - 300 ਗ੍ਰਾਮ - 1 ਚਮਚ ਦਵਾ ਲੈ ਕੇ ਰਾਤ ਨੂੰ 400 ਗ੍ਰਾਮ ਪਾਣੀ ਵਿਚ ਜੇ ਸੰਭਵ ਹੋਵੇ ਤਾਂ ਮਿੱਟੀ ਦੇ ਭਾਂਡੇ ਵਿਚ ਭਿਓਂ ਦਿਓ। ਸਵੇਰੇ ਉਬਾਲਕੇ ਜਦੋਂ ਪਾਣੀ 100 ਗ੍ਰਾਮ ਰਹਿ ਜਾਵੇ ਤਦ ਪੁਣ ਨੇ ਖਾਲੀ ਪੇਟ ਪੀ ਲਵੋ। ਸਵੇਰੇ ਭਿਓਂ ਕੇ ਰਾਤ ਨੂੰ ਸੌਣ ਤੋਂ ਪਹਿਲਾਂ ਪੀਵੋ।

| | | | |
|---|---|---|---|
| 1 | ਦਿਵਯ ਮੋਤੀ ਪਿਸ਼ਟੀ | 4 ਗ੍ਰਾਮ | ਸਭ ਨੂੰ ਮਿਲਾਕੇ 60 ਪੁੜੀਆਂ ਬਣਾ ਲੋਵ। 1-1 ਪੁੜੀ ਸਵੇਰੇ ਨਾਸ਼ਤੇ ਅਤੇ ਸ਼ਾਮ ਦੇ ਖਾਣੇ ਤੋਂ ਇਕ ਘੰਟਾ ਪਹਿਲਾਂ ਸ਼ਹਿਦ ਨਾਲ ਲਵੋ। |
| 2 | ਦਿਵਯ ਪ੍ਰਵਾਲ ਪਿਸ਼ਟੀ | 10 ਗ੍ਰਾਮ | |
| 3 | ਦਿਵਯ ਗੋਦੰਤੀ ਭਸਮ | 10 ਗ੍ਰਾਮ | |

ਨੋਟ : ਰੋਗ ਦੇ ਵਧੇਰੇ ਗੰਭੀਰ ਹੋਣ ਤੇ ਇਕ ਮਹੀਨੇ ਦੀ ਦਵਾਈ ਵਿਚ ਰਸਰਾਜ ਰਸ 1 ਜਾਂ 2 ਗ੍ਰਾਮ ਦੀ ਵਰਤੋਂ ਅਤੀ ਲਾਭਦਾਇਕ ਹੋਵੇਗੀ।

1 ਦਿਵਯ ਮੇਧਾਵਟੀ – 2-2 ਗੋਲੀਆਂ ਨਾਸ਼ਤੇ ਅਤੇ ਸ਼ਾਮ ਦਾ ਖਾਣਾ ਖਾਣ ਤੋਂ ਪਿਛੋਂ ਕੋਸੇ ਪਾਣੀ ਜਾਂ ਦੁੱਧ ਨਾਲ ਲਵੋ।

## ਜੋੜਾਂ ਦ ਦਰਦ, ਗੋਡਿਆਂ ਦਾ ਦਰਦ, ਕਮਰ ਦਰਦ, ਸੋਜਸ਼ ਆਦਿ ਵਾਯੂ ਰੋਗ (Joint Pain, Gout, Knee joint pain etc.)

| | | | |
|---|---|---|---|
| 1 | ਦਿਵਯ ਸਵਰਨ ਮਾਕਸਿਕ ਭਸਮ | 5 ਗ੍ਰਾਮ | ਸਭ ਨੂੰ ਮਿਲਾਕੇ 60 ਪੁੜੀਆਂ ਬਣਾ ਲਵੋ। ਸਵੇਰੇ ਸ਼ਾਮ ਖਾਲੀ ਪੇਟ ਸ਼ਹਿਦ ਜਾਂ ਗਰਮ ਪਾਣੀ ਨਾਲ ਲਵੋ। |
| 2 | ਦਿਵਯ ਮਹਾਵਾਤ ਵਿਧਵੰਸਨ ਰਸ | 10 ਗ੍ਰਾਮ | |
| 3 | ਦਿਵਯ ਪ੍ਰਵਾਲ ਪਿਸ਼ਟੀ | 10 ਗ੍ਰਾਮ | |
| 4 | ਦਿਵਯ ਬ੍ਰਹਦ ਵਾਤ ਚਿੰਤਾਮਣੀ ਰਸ | 1 ਗ੍ਰਾਮ | |

ਨੋਟ : ਜਿਆਦਾ ਦਰਦ ਹੋਣ ਤੇ ਉਪ੍ਰੋਕਤ ਪੁੜੀ ਵਿਚ ਬ੍ਰਹਦਵਾਤਚਿੰਤਾਮਣੀ ਰਸ 2 ਜਾਂ 3 ਗ੍ਰਾਮ ਤੱਕ ਮਿਲਾਇਆ ਜਾ ਸਕਦਾ ਹੈ। ਆਮ ਅਤੇ ਨਵੇਂ ਹੋਏ ਦਰਦ ਦੀ ਹਾਲਤ ਵਿਚ ਬ੍ਰਹਦਵਾਤਚਿੰਤਾਮਣੀ ਰਸ ਤੋਂ ਬਿਨਾ ਵਰਤਣ ਨਾਲ ਵੀ ਬਹੁਤ ਲਾਭ ਮਿਲਦਾ ਹੈ।

| | | | |
|---|---|---|---|
| 1 | ਦਿਵਯ ਯੋਗ ਰਾਜ ਗੁੱਗਲ | 60 ਗ੍ਰਾਮ | ਤਿੰਨਾ ਵਿਚੋਂ ਇਕ ਇੱਕ ਗੋਲੀ ਲੈ ਕੇ, ਸਵੇਰੇ, ਦੁਪਹਿਰੇ ਅਤੇ ਸ਼ਾਮ ਨੂੰ ਖਾਣਾ ਖਾਣ ਤੋਂ ਪਿਛੋਂ ਗਰਮ ਪਾਣੀ ਜਾਂ ਦੁੱਧ ਨਾਲ ਲਵੋ। |
| 2 | ਦਿਵਯ ਚੰਦ੍ਰਪ੍ਰਭਾ ਵਟੀ | 60 ਗ੍ਰਾਮ | |
| 3 | ਦਿਵਯ ਪੁਨਰਵਾਦੀ ਮੰਡੂਰ | 40 ਗ੍ਰਾਮ | |

## ਕੁੱਲੇ ਦਾ ਦਰਦ (Sciatica) ਤੇ ਗਿੱਚੀ ਦੀ ਪੀੜ (Cervical Spondylitis) ਆਦਿ ਲਈ

| | | | |
|---|---|---|---|
| 1 | ਦਿਵਯ ਇਕਾਂਗਵੀਰ ਰਸ | 10 ਗ੍ਰਾਮ | ਸਾਰਿਆਂ ਦੀਆਂ 60 ਪੁੜੀਆਂ ਬਣਾਓ। ਇਕ ਇਕ ਪੁੜੀ ਸਵੇਰੇ ਨਾਸ਼ਤੇ ਤੋਂ ਪਹਿਲਾਂ ਅਤੇ ਸ਼ਾਮ ਦੇ ਖਾਣੇ ਤੋਂ ਇਕ ਘੰਟਾ ਪਹਿਲਾਂ ਸ਼ਹਿਦ ਜਾਂ ਗਰਮ ਪਾਣੀ ਨਾਲ ਲਵੋ। |
| 2 | ਦਿਵਯ ਪ੍ਰਵਾਲ ਪਿਸ਼ਟੀ | 10 ਗ੍ਰਾਮ | |
| 3 | ਦਿਵਯ ਬ੍ਰਹਦ ਵਾਤ ਚਿੰਤਮਣੀ ਰਸ | 1 ਗ੍ਰਾਮ | |
| 4 | ਦਿਵਯ ਸਵਰਨ ਮਾਕਸ਼ਿਕ ਭਸਮ | 5 ਗ੍ਰਾਮ | |

| | | | |
|---|---|---|---|
| 1 | ਦਿਵਯ ਤ੍ਰੋਦਸ਼ਾਂਗ ਗੁੱਗਲ | 60 ਗ੍ਰਾਮ | ਤਿੰਨਾਂ ਵਿਚੋਂ ਇਕ ਇਕ ਗੋਲੀ, ਸਵੇਰੇ ਨਾਸਤੇ ਤੋਂ ਦੁਪਹਿਰ, ਸ਼ਾਮ ਖਾਣਾ ਖਾਣ ਤੋਂ ਪਿਛੋਂ ਦੁੱਧ ਜਾਂ ਗਰਮ ਪਾਣੀ ਨਾਲ ਲਵੋ। |
| 2 | ਦਿਵਯ ਚੰਦ੍ਰਪ੍ਰਭਾ ਵਟੀ | 60 ਗ੍ਰਾਮ | |
| 3 | ਦਿਵਯ ਪੀੜਾਂਤਿਕ ਰਸ | 40 ਗ੍ਰਾਮ | |

ਪ੍ਰਹੇਜ: ਸਾਰੇ ਪ੍ਰਕਾਰ ਦੇ ਦਰਦਾਂ ਵਿਚ ਦਹੀਂ, ਲੱਸੀ, ਖਟਾਈ, ਮਾਹਾਂ ਦੀ ਦਾਲ ਅਤੇ ਫੁੱਲ ਗੋਭੀ ਨਹੀਂ ਖਾਣੀ ।

## ਸਾਈਨਸ (Sinus) ਦਮਾ (Asthma)

## ਪੁਰਾਣਾ ਨਜਲਾ (Ch. Rhinitls) ਪ੍ਰਤੀਸ਼ਯਾਯ

| | | | |
|---|---|---|---|
| 1 | ਦਿਵਯ ਸ਼ਵਾਸਾਰੀ ਰਸ | 20 ਗ੍ਰਾਮ | ਇਨ੍ਹਾਂ ਸਾਰਿਆਂ ਨੂੰ ਮਿਲਾਕੇ 60 ਪੁੜੀਆਂ ਬਣਾ ਲੋਵ। ਇਕ ਇਕ ਪੁੜੀ ਸਵੇਰੇ ਨਾਸ਼ਤੇ ਤੋਂ ਅਤੇ ਸ਼ਾਮ ਨੂੰ ਖਾਣੇ ਤੋਂ ਇਕ ਘੰਟਾ ਪਹਿਲਾਂ ਸ਼ਹਿਦ ਜਾਂ ਗਰਮ ਪਾਣੀ ਨਾਲ ਲਵੋ। |
| 2 | ਦਿਵਯ ਸ਼ਰਿੰਗ ਭਸਮ | 10 ਗ੍ਰਾਮ | |
| 3 | ਦਿਵਯ ਅਭ੍ਰਕ ਭਸਮ | 5 ਗ੍ਰਾਮ | |
| 4 | ਦਿਵਯ ਪ੍ਰਵਾਲਪਿਸ਼ਟੀ | 5 ਗ੍ਰਾਮ | |
| 5 | ਦਿਵਯ ਤ੍ਰਿਕਟੂ ਚੂਰਨ | 25 ਗ੍ਰਾਮ | |

ਨੋਟ : ਜੇ ਰੋਗ ਪੁਰਾਣਾ ਹੋਵੇ ਤਾਂ ਸਵਰਨ ਵਸੰਤ ਮਾਲਤੀ ਦੋ - ਤਿੰਨ ਗ੍ਰਾਮ ਮਿਲਾਉਣ ਨਾਲ ਬਹੁਤ ਹੀ ਲਾਭ ਮਿਲਦਾ ਹੈ।

| | | | |
|---|---|---|---|
| 1 | ਦਿਵਯ ਲਕਸ਼ਮੀ ਵਿਲਾਸ ਰਸ | 40 ਗ੍ਰਾਮ | ਦੋਹਾਂ ਵਿਚੋਂ ਇਕ ਇਕ ਗੋਲੀ ਲੈ ਕੇ ਦੋ ਜਾਂ ਤਿੰਨ ਬਾਰ ਸਵੇਰੇ-ਸ਼ਾਮ ਗਰਮ ਦੁੱਧ ਜਾਂ ਗਰਮ ਪਾਣੀ ਨਾਲ ਲਓ। |
| 2 | ਦਿਵਯ ਸੰਜੀਵਨੀ ਵਟੀ | 40 ਗ੍ਰਾਮ | |

ਪ੍ਰਹੇਜ: ਘੀ, ਤੇਲ ਖਟਾਈ ਨਾ ਲਵੋ। ਕੇਲਾ, ਦਹੀ, ਆਈਸਕ੍ਰੀਮ ਆਦਿ ਠੰਢੀ ਚੀਜ਼ ਨਾ ਲਵੋ। ਗਰਮ ਜਲ ਪੀਵੋ।

## ਖਾਰਸ਼ (Psoriasis) ਅਮਜ਼ੀਮਾ (Eczema)

1 ਦਿਵਯ ਕਾਯਾਕਲਪ ਕਵਾਥ :- 1 ਚਮਚ ਦਵਾ 400 ਗ੍ਰਾਮ ਪਾਣੀ ਵਿਚ ਪਕਾਓ ਜਦੋਂ 100 ਗ੍ਰਾਮ ਰਹਿ ਜਾਵੇ ਤਾਂ ਸਵੇਰੇ ਨਾਸ਼ਤੇ ਤੋਂ ਅਤੇ ਸ਼ਾਮ ਨੂੰ ਖਾਣੇ ਤੋਂ ਪਹਿਲਾਂ ਲਵੋ।

| | | | |
|---|---|---|---|
| 1 | ਦਿਵਯ ਰਸਮਾਣਿਕਯ | 1 ਗ੍ਰਾਮ | ਸਭ ਨੂੰ ਮਿਲਾਕੇ 60 ਪੁੜੀਆਂ ਬਣਾ ਲੋਵ। 1-1 ਪੁੜੀ ਸਵੇਰੇ ਨਾਸ਼ਤੇ ਤੋਂ ਅਤੇ ਸ਼ਾਮ ਨੂੰ ਖਾਣੇ ਤੋਂ ਇਕ ਘੰਟਾ ਪਹਿਲਾਂ ਸ਼ਹਿਦ ਜਾਂ ਗਰਮ ਪਾਣੀ ਨਾਲ ਲਵੋ। |
| 2 | ਦਿਵਯ ਪ੍ਰਵਾਲ ਪਿਸ਼ਟੀ | 10 ਗ੍ਰਾਮ | |
| 3 | ਦਿਵਯ ਕਾਯਾਕਲਪ ਵਟੀ | 20 ਗ੍ਰਾਮ | |
| 4 | ਦਿਵਯ ਅੰਮ੍ਰਿਤਾਸਵ | 10 ਗ੍ਰਾਮ | |
| 5 | ਦਿਵਯ ਤਾਲਸਿੰਧੂਰ | 1 ਗ੍ਰਾਮ | |

| | | | |
|---|---|---|---|
| 1 | ਦਿਵਯ ਕਿਸ਼ੋਰ ਗੁੱਗਲ | 60 ਗ੍ਰਾਮ | 2-2 ਗੋਲੀਆਂ ਸਵੇਰੇ ਨਾਸ਼ਤੇ ਅਤੇ ਸ਼ਾਮ ਨੂੰ ਭੋਜਨ ਤੋਂ ਪਿਛੋਂ ਪਾਣੀ ਨਾਲ ਲਵੋ। |
| 2 | ਦਿਵਸ ਆਰੋਗਵਰਧਨੀ | 20 ਗ੍ਰਾਮ | 1-1 ਗੋਲੀ ਸਵੇਰੇ ਤੇ ਸ਼ਾਮ ਦੇ ਭੋਜਨ ਤੋਂ ਪਿਛੋ ਪਾਣੀ ਨਾਲ ਲਵੋ। |
| 3 | ਮਹਾਂਮਜੀਠਾਰਿਸ਼ਟ | | 4 ਚਮਚ ਦਵਾ 4 ਚਮਚ ਪਾਣੀ ਮਿਲਾਕੇ ਖਾਣੇ ਤੋਂ ਪਿਛੋਂ ਦਿਨ ਵਿਚ ਦੋ ਬਾਰ ਲਵੋ। |
| 1 | ਦਿਵਯ ਕਾਯਾਕਲਪ ਤੇਲ | | ਪ੍ਰਭਾਵਿਤ ਸਥਾਨ ਉਪਰ ਦਿਨ ਵਿਚ ਦੋ ਬਾਰ ਲਗਾਓ। |

ਨੋਟ : ਇਸ ਕਵਾਥ ਦੇ ਲੈਣ ਨਾਲ ਜੇ ਜਿਆਦਾ ਦਸਤ ਹੋਣ ਤਾਂ ਇਸ ਦੀ ਮਾਤ੍ਰਾ ਅੱਧੀ ਕਰ ਦਿਓ।

## ਕੈਂਸਰ (Cancer)

| | | | |
|---|---|---|---|
| 1 | ਦਿਵਯ ਕਾਯਾਕਲਪ ਕਵਾਥ | 100 ਗ੍ਰਾਮ | 1 ਚਮਚ ਦਵਾ 400 ਗ੍ਰਾਮ ਪਾਣੀ ਵਿਚ ਪਕਾਓ ਜਦੋਂ ਚੌਥੇ ਹਿੱਸੇ ਦਾ ਰਹਿ ਜਾਵੇ ਤਾਂ ਸਵੇਰੇ ਨਾਸ਼ਤੇ ਅਤੇ ਸ਼ਾਮ ਨੂੰ ਖਾਣੇ ਤੋਂ ਪਹਿਲਾਂ ਲਓ। |
| 2 | ਦਿਵਯ ਸਰਵਕਲਪ ਕਵਾਥ | 100 ਗ੍ਰਾਮ | |

| | | | |
|---|---|---|---|
| 1 | ਦਿਵਯ ਸੰਜੀਵਨੀਵਟੀ | 10 ਗ੍ਰਾਮ | ਇਨ੍ਹਾਂ ਸਾਰਿਆਂ ਨੂੰ ਮਿਲਾਕੇ 90 ਪੁੜੀਆਂ ਬਣਾਓ। ਇਕ ਇਕ ਪੁੜੀ ਸਵੇਰੇ ਨਾਸ਼ਤੇ ਅਤੇ ਦੁਪਹਿਰ ਦੇ ਖਾਣੇ ਤੇ ਰਾਤ ਦੇ ਖਾਣੇ ਤੋਂ ਇਕ ਇਕ ਘੰਟਾ ਪਹਿਲਾਂ ਸ਼ਹਿਦ ਜਾਂ ਗਰਮ ਪਾਣੀ ਨਾਲ ਲਵੋ। |
| 2 | ਦਿਵਯ ਸ਼ਿਲਾ ਸਿੰਧੂਰ | 3 ਗ੍ਰਾਮ | |
| 3 | ਦਿਵਯ ਤਾਮਰ ਭਸਮ | 1 ਗ੍ਰਾਮ | |
| 4 | ਦਿਵਯ ਅਮ੍ਰਿਤਾਸਤ | 10 ਗ੍ਰਾਮ | |
| 5 | ਦਿਵਯ ਆਭ੍ਰਕ ਭਸਮ | 5 ਗ੍ਰਾਮ | |
| 6 | ਦਿਵਯ ਹੀਰਕ ਭਸਮ | 300 ਮਿ.ਗ੍ਰਾ. ਤੋਂ 500 ਮਿ.ਗ੍ਰਾ. | |
| 7 | ਦਿਵਯ ਵਸੰਤ ਮਾਲਤੀ | 2 ਗ੍ਰਾਮ ਤੋਂ 4 ਗ੍ਰਾਮ | |
| 8 | ਦਿਵਯ ਮੁਕਤਾਪਿਸ਼ਟੀ | 4 ਗ੍ਰਾਮ | |
| 9 | ਦਿਵਯ ਪ੍ਰਵਾਲ ਪੰਚਾਮ੍ਰਿਤ | 5 ਗ੍ਰਾਮ | |

ਨੋਟ : ਫੇਫੜਿਆਂ ਦਾ ਕੈਂਸਰ ਹੋਣ ਦੀ ਸੂਰਤ ਵਿਚ ਅਭ੍ਰਕ ਭਸਮ 5 ਗ੍ਰਾਮ ਮਿਲਾ ਦਿਓ।

| | | | |
|---|---|---|---|
| 1 | ਦਿਵਯ ਕਾਂਚਨਾਰ ਗੁੱਗਲ | 60 ਗ੍ਰਾਮ | ਦੋਹਾਂ ਵਿਚੋਂ 2-2 ਗੋਲੀਆਂ ਖਾਣੇ ਤੋਂ ਪਿਛੋਂ ਗਰਮ ਪਾਣੀ ਜਾਂ ਦੁੱਧ ਨਾਲ ਲਵੋ। ਜੇ ਮਰੀਜ ਗੋਲੀ ਨਾ ਨਿਗਲ ਸਕੇ ਤਾਂ ਕੁੱਟ ਕੇ ਘੱਟ ਮਾਤ੍ਰਾ ਵਿਚ ਵੀ ਦਿੱਤੀ ਜਾ ਸਕਦੀ ਹੈ। |
| 2 | ਦਿਵਯ ਵਰਿਧੀਵਾਦਿਕਾ ਵਟੀ | 40 ਗ੍ਰਾਮ | |

ਸਲਾਹ: ਕੈਂਸਰ ਦੇ ਰੋਗੀ ਨੂੰ ਗਊ ਮੂਤਰ 25 ਮਿ: ਲਿਟਰ + ਤਾਜੀ ਗਲੋ ਦਾ ਰਸ 25 ਮਿ: ਲਿ+ ਤੁਲਸੀ ਦੇ 5 ਤੋਂ 7 ਪੱਤੇ +3 ਤੋਂ 4 ਪੱਤੇ ਨਿੰਮ ਸਵੇਰੇ ਸ਼ਾਮ ਦੋ ਬਾਰ ਲੈਣੇ ਚਾਹੀਦੇ ਹਨ।

ਨੋਟ : ਕੈਂਸਰ ਦੇ ਇਲਾਜ ਵਿਚ ਵਿਸ਼ੇਸ਼ ਤੌਰ ਤੇ ਮਰੀਜ ਦੀ ਹਾਲਤ ਅਨੁਸਾਰ ਦਵਾ ਦੀ ਮਾਤ੍ਰਾ ਘੱਟ ਵੱਧ ਕੀਤੀ ਜਾ ਸਕਦੀ ਹੈ। ਜੇ ਰੋਗੀ ਕੈਮੋਥੈਰਪੀ ਜਾਂ ਰੇਡੀਏਸ਼ਨ ਲੈ ਰਿਹਾ ਹੋਵੇ ਤਾਂ ਉਸ ਹਾਲਤ ਵਿਚ ਇਹ ਦਵਾਈ ਉਨ੍ਹਾਂ ਇਲਾਜਾਂ ਦੇ ਮਾੜੇ ਪ੍ਰਭਾਵਾਂ ਨੂੰ ਘੱਟ ਕਰਦੀ ਹੈ ਅਤੇ ਰੋਗ ਨੂੰ ਵਧਣ ਤੋਂ ਰੋਕਦੀ ਹੈ।

## ਬੱਚੇਦਾਨੀ ਦੇ ਵਿਗਾੜ (Fibriod Uterus)

| | | | |
|---|---|---|---|
| 1 | ਦਿਵਯ ਸ਼ਿਲਾ ਸੰਧੂਰ | 3 ਗ੍ਰਾਮ | ਸਭ ਨੂੰ ਮਿਲਾਕੇ 60 ਪੁੜੀਆਂ ਬਣਾ ਲਵੋ। ਇਕ ਇਕ ਪੁੜੀ ਸਵੇਰੇ ਨਾਸਤੇ ਤੋਂ ਅਤੇ ਸ਼ਾਮ ਨੂੰ ਖਾਣੇ ਤੋਂ ਇਕ ਘੰਟਾ ਪਹਿਲਾਂ ਸ਼ਹਿਦ ਜਾਂ ਗਰਮ ਪਾਣੀ ਨਾਲ ਲਵੋ । |
| 2 | ਦਿਵਯ ਵ੍ਰਿਧੀਵਾਧਿਕਾ | 10 ਗ੍ਰਾਮ | |
| 3 | ਦਿਵਯ ਕਹਿਰਵਾ ਪਿਸ਼ਟੀ | 10 ਗ੍ਰਾਮ | |
| 4 | ਦਿਵਯ ਮੁਕਤਾ ਪਿਸ਼ਟੀ | 3 ਗ੍ਰਾਮ | |
| 5 | ਦਿਵਯ ਅਮ੍ਰਿਤਾਸਤ | 10 ਗ੍ਰਾਮ | |
| 6 | ਦਿਵਯ ਸਫ਼ਟਿਕ ਭਸਮ | 5 ਗ੍ਰਾਮ | |

| | | | |
|---|---|---|---|
| 1 | ਦਿਵਯ ਕਚਨਾਰ ਗੁੱਗਲ | 60 ਗ੍ਰਾਮ | ਦੋਹਾਂ ਵਿਚੋਂ ਇਕ ਇਕ ਗੋਲੀ ਸਵੇਰੇ ਨਾਸ਼ਤੇ ਅਤੇ ਦੁਪਹਿਰ ਤੇ ਸ਼ਾਮ ਦੇ ਖਾਣੇ ਤੋਂ ਪਿਛੋਂ ਪਾਣੀ ਨਾਲ ਲਵੋ । |
| 2 | ਦਿਵਯ ਇਸਤ੍ਰੀ ਰਸਾਯਣ ਵਟੀ | 60 ਗ੍ਰਾਮ | |

## ਮਾਹਵਾਰੀ ਵਿਚ ਵਧੇਰੇ ਖੂਨ ਵਗਣ ਤੇ

| | | | |
|---|---|---|---|
| 1 | ਦਿਵਯ ਪ੍ਰਵਾਲ ਪਿਸ਼ਟੀ | 10 ਗ੍ਰਾਮ | ਸਭ ਨੂੰ ਮਿਲਾ ਕੇ 60 ਪੁੜੀਆਂ ਬਣਾ ਲਵੋ। 1-1 ਪੁੜੀ ਸਵੇਰੇ ਨਾਸ਼ਤੇ ਤੋਂ ਅਤੇ ਸ਼ਾਮ ਨੂੰ ਖਾਣੇ ਤੋਂ ਇਕ ਇਕ ਘੰਟਾ ਪਹਿਲਾਂ ਸ਼ਹਿਦ ਜਾਂ ਗਰਮ ਪਾਣੀ ਨਾਲ ਲਵੋ। |
| 2 | ਦਿਵਯ ਕਹਿਰਵਾ ਪਿਸ਼ਟੀ | 10 ਗ੍ਰਾਮ | |
| 3 | ਦਿਵਯ ਅਮ੍ਰਿਤਾ ਸਤ | 10 ਗ੍ਰਾਮ | |
| 4 | ਦਿਵਯ ਮੁਕਤਾ ਪਿਸ਼ਟੀ | 4 ਗ੍ਰਾਮ | |
| 5 | ਦਿਵਯ ਵਸੰਤਕੁਸਮਾਕਰ ਰਸ | 1 ਗ੍ਰਾਮ | |

1 ਦਿਵਯ ਇਸਤ੍ਰੀ ਰਸਾਯਣ ਵਟੀ 60 ਗ੍ਰਾਮ - ਸਵੇਰੇ ਸ਼ਾਮ ਦੋ ਦੋ ਗੋਲੀਆਂ ਖਾਣੇ ਤੋਂ ਪਿਛੋਂ ਦੁੱਧ ਜਾਂ ਪਾਣੀ ਨਾਲ ਲਵੋ।

ਨੋਟ :- ਟਾਹਲੀ ਦੇ ਪੱਤਿਆਂ ਦੀ ਵਰਤੋਂ ਵਧੇਰੇ ਵਗਦੇ ਖੂਨ ਸਮੇਂ ਬਹੁਤ ਹੀ ਲਾਭਕਾਰੀ ਹੈ। ਵਧੇਰੇ ਜਾਣਕਾਰੀ ਲਈ ਅੱਗੇ ਵਿਸਥਾਰ ਵੇਖੋ।

## ਯਕ੍ਰਿਤ-ਸ਼ੋਥ (ਹੈਪਾਟਾਈਟਿਸ- ਏ.ਬੀ.ਸੀ.)

1 ਦਿਵਯ ਸਰਵਕਲਪ ਕਵਾਥ : 300 ਗ੍ਰਾਮ- ਇਕ ਚਮਚ ਦਵਾ 400 ਗ੍ਰਾਮ ਪਾਣੀ ਵਿਚ ਪਾ ਕੇ ਰਿਨ੍ਹੋ, ਜਦੋਂ ਪਾਣੀ 100 ਗ੍ਰਾਮ ਰਹਿ ਜਾਵੇ ਤਾਂ ਸਵੇਰੇ ਨਾਸ਼ਤੇ ਅਤੇ ਸ਼ਾਮ ਨੂੰ ਖਾਣੇ ਤੋਂ ਪਹਿਲਾਂ ਲਵੋ। ਵਧੇਰੇ ਜਾਣਕਾਰੀ ਲਈ ਪਹਿਲਾਂ ਦਿੱਤੇ ਵੇਰਵੇ ਪੜ੍ਹੋ।

| | | | |
|---|---|---|---|
| 1 | ਦਿਵਯ ਪ੍ਰਵਾਲ ਪੰਚਾਮ੍ਰਿਤ | 10 ਗ੍ਰਾਮ | ਸਭ ਨੂੰ ਮਿਲਾਕੇ 60 ਪੁੜੀਆਂ ਬਣਾ ਲਵੋ। 1-1 ਪੁੜੀ ਸਵੇਰੇ ਨਾਸ਼ਤੇ ਤੋਂ ਪਹਿਲਾਂ ਅਤੇ ਸ਼ਾਮ ਨੂੰ ਖਾਣੇ ਤੋਂ ਇਕ ਘੰਟਾ ਪਹਿਲਾਂ ਸ਼ਹਿਦ ਜਾਂ ਗਰਮ ਪਾਣੀ ਨਾਲ ਲਵੋ। |
| 2 | ਦਿਵਯ ਕਸੀਸ ਭਸਮ | 5 ਗ੍ਰਾਮ | |
| 3 | ਦਿਵਯ ਸਵਰਨ ਮਾਕਸ਼ਿਕ ਭਸਮ | 5 ਗ੍ਰਾਮ | |
| 4 | ਦਿਵਯ ਅਮ੍ਰਿਤਾ ਸਤ | 10 ਗ੍ਰਾਮ | |
| 5 | ਦਿਵਯ ਸਵਰਨ ਵਸੰਤਮਾਲਤੀ | 3 ਗ੍ਰਾਮ | |

| | | | |
|---|---|---|---|
| 1 | ਦਿਵਯ ਉਦਰਾਮ੍ਰਿਤ ਵਟੀ | 60 ਗ੍ਰਾਮ | ਤਿੰਨਾ ਵਿਚੋਂ 1-1 ਗੋਲੀ ਸਵੇਰੇ ਨਾਸ਼ਤੇ ਤੇ ਸ਼ਾਮ ਨੂੰ ਖਾਣੇ ਤੋਂ ਪਿਛੋਂ ਕੋਸੇ ਪਾਣੀ ਜਾਂ ਦੁੱਧ ਨਾਲ ਲਵੋ। |
| 2 | ਦਿਵਯ ਅਰੋਗਵਰਧਨੀ ਵਟੀ | 40 ਗ੍ਰਾਮ | |
| 3 | ਦਿਵਯ ਪੁਨਰਵਾਦੀ ਮੰਡੂਰ | 40 ਗ੍ਰਾਮ | |

1 ਸਯੋਨਾਕ (ਟੋਟਲਾ) ਕਵਾਥ - 300 ਗ੍ਰਾਮ - 10 ਗ੍ਰਾਮ ਦਵਾ ਨੂੰ 300 ਗ੍ਰਾਮ ਪਾਣੀ ਵਿਚ ਮਿੱਟੀ ਦੇ ਭਾਂਡੇ ਵਿਚ ਭਿਓਂ ਦਿਓ । ਰਾਤ ਨੂੰ ਭਿਉਂਤੀ ਦਵਾਈ ਸਵੇਰ ਨੂੰ ਮਲਕੇ ਪਾਣੀ ਪੁਣ ਕੇ ਖਾਲੀ ਪੇਟ ਪੀਵੋ ।

ਪ੍ਰਹੇਜ :ਚਿਕਨਾਈ, ਤਲੀਆਂ ਹੋਈਆਂ ਚੀਜਾਂ, ਖਟਾਈ, ਬਹੁਤੇ ਤੇਜ ਮਸਾਲੇ, ਸ਼ਰਾਬ, ਚਾਹ, ਕਾਫ਼ੀ ਤੇ ਕੋਲਡ ਡਰਿੰਕਸ ਆਦਿ ਤੋਂ ਬਚੋ ।

## ਲਿਵਰ ਦੀ ਖਰਾਬੀ (Cirrhosis of liver)

| | | | |
|---|---|---|---|
| 1 | ਦਿਵਯ ਸਰਵ ਕਲਪ ਕਵਾਥ | 200 ਗ੍ਰਾਮ | ਇਕ ਚਮਚ 400 ਗ੍ਰਾਮ ਪਾਣੀ ਵਿਚ ਪਕਾਓ 100 ਗ੍ਰਾਮ ਰਹਿ ਜਾਣ ਤੇ ਸਵੇਰੇ ਨਾਸ਼ਤੇ ਤੇ ਸ਼ਾਮ ਨੂੰ ਖਾਣੇ ਤੋਂ ਪਹਿਲਾ ਲਵੋ । |
| 2 | ਦਿਵਯ ਕਾਯਾਕਲਪ ਕਵਾਥ | 100 ਗ੍ਰਾਮ | |

| | | | |
|---|---|---|---|
| 1 | ਦਿਵਯ ਪ੍ਰਵਾਲ ਪੰਚਾਮ੍ਰਿਤ | 10 ਗ੍ਰਾਮ | ਸਭ ਨੂੰ ਮਿਲਾਕੇ 60 ਪੁੜੀਆਂ ਬਣਾ ਲਵੋ। 1-1 ਪੁੜੀ ਦਿਨ ਵਿਚ ਦੋ ਜਾਂ ਤਿੰਨ ਵਾਰ ਨਾਸ਼ਤੇ ਅਤੇ ਭੋਜਨ ਤੋਂ ਪਹਿਲਾਂ ਸ਼ਹਿਦ ਜਾਂ ਪਾਣੀ ਨਾਲ ਲਵੋ। |
| 2 | ਦਿਵਯ ਸਵਰਨ ਮਾਕਸਿਕ ਭਸਮ | 5 ਗ੍ਰਾਮ | |
| 3 | ਦਿਵਯ ਕਸੀਸ ਭਸਮ | 5 ਗ੍ਰਾਮ | |
| 4 | ਦਿਵਯ ਸਵਰਨ ਵਸੰਤਮਾਲਤੀ | 2 ਗ੍ਰਾਮ | |
| 5 | ਦਿਵਯ ਅਮ੍ਰਿਤਾ ਸਤ | 10 ਗ੍ਰਾਮ | |

| | | | |
|---|---|---|---|
| 1 | ਦਿਵਯ ਉਦਰਆਮ੍ਰਿਤ ਵਟੀ | 60 ਗ੍ਰਾਮ | ਦੋਵਾਂ ਵਿਚੋਂ ਇਕ ਇਕ ਗੋਲੀ ਨਾਸ਼ਤੇ ਅਤੇ ਭੋਜਨ ਤੋਂ ਪਿਛੋਂ ਨਿੱਘੇ ਪਾਣੀ ਨਾਲ ਦਿਨ ਵਿਚ ਦੋ ਜਾਂ ਤਿੰਨ ਬਾਰ ਲਵੋ । |
| 2 | ਦਿਵਯ ਸਰਵਕਲਪ ਕਵਾਥ | 40 ਗ੍ਰਾਮ | |

## ਗੁਰਦੇ ਦਾ ਕੰਮ ਨਾ ਕਰਨਾ ਤੇ ਕਮਜੋਰੀ

| | | | |
|---|---|---|---|
| 1 | ਦਿਵਯ ਵ੍ਰਕਦੋਸ਼ਹਰ ਕਵਾਥ | 200 ਗ੍ਰਾਮ | ਇਕ ਚਮਚ ਦਵਾਈ ਪਿਪਲ ਦੇ ਸੱਕ+ ਨਿੰਮ ਦਾ ਸੱਕ 5 ਗ੍ਰਾਮ. ਸੌ ਗ੍ਰਾਮ ਪਾਣੀ ਵਿਚ ਪਕਾਓ ਜਦੋਂ 100 ਗ੍ਰਾਮ ਰਹਿ ਜਾਵੇ ਤਾਂ ਸਵੇਰੇ ਨਾਸ਼ਤੇ ਤੇ ਸ਼ਾਮ ਨੂੰ ਖਾਣੇ ਤੋਂ ਪਹਿਲਾਂ ਲਵੋ। |
| 2 | ਦਿਵਯ ਸਰਵਕਲਪ ਕਵਾਥ | 200 ਗ੍ਰਾਮ | |

| | | | |
|---|---|---|---|
| 1 | ਦਿਵਯ ਅਮ੍ਰਿਤਾਸਤ | 10 ਗ੍ਰਾਮ | ਸਭ ਨੂੰ ਮਿਲਾਕੇ 60 ਪੁੜੀਆਂ ਬਣਾ ਲਵੋ। 1-1 ਪੁੜੀ ਸਵੇਰੇ ਨਾਸ਼ਤੇ ਤੋਂ ਅਤੇ ਸ਼ਾਮ ਨੂੰ ਖਾਣੇ ਤੋਂ ਇਕ ਘੰਟਾ ਪਹਿਲਾ ਸ਼ਹਿਦ ਜਾਂ ਗਰਮ ਪਾਣੀ ਨਾਲ ਲਵੋ। |
| 2 | ਦਿਵਯ ਵਸੰਤ ਕਸਮਾਕਰ ਰਸ | 1 ਗ੍ਰਾਮ | |
| 3 | ਦਿਵਯ ਹਜਰੂਲ ਯਹੂਦ ਭਸਮ | 10 ਗ੍ਰਾਮ | |
| 4 | ਦਿਵਯ ਪੁਨਰਵਾਦੀ ਮੰਡੂਰ | 10 ਗ੍ਰਾਮ | |

ਨੋਟ : ਸ਼ੂਗਰ ਹੋਣ ਤੇ ਇਹ ਪੁੜੀਆਂ ਪਾਣੀ ਜਾਂ ਕਾਹੜੇ ਨਾਲ ਲਵੋ।

| | | | |
|---|---|---|---|
| 1 | ਦਿਵਯ ਚੰਦਰਪ੍ਰਭਾ ਵਟੀ | 40 ਗ੍ਰਾਮ | ਦੋਵਾਂ ਵਿਚੋਂ ਇਕ ਇਕ ਗੋਲੀ ਸਵੇਰੇ ਨਾਸ਼ਤੇ ਤੇ ਸ਼ਾਮ ਨੂੰ ਖਾਣੇ ਤੋਂ ਪਿਛੋਂ ਪਾਣੀ ਨਾਲ ਲਵੋ। |
| 2 | ਦਿਵਯ ਗੋਕਸ਼ੁਰਾਦੀ ਗੁਗਲ | 40 ਗ੍ਰਾਮ | |

ਨੋਟ : ਹਾਈ ਬਲੱਡ ਪ੍ਰੈਸ਼ਰ ਹੋਣ ਦੀ ਹਾਲਤ ਵਿਚ ਇਕ ਇਕ ਜਾਂ ਦੋ ਦੋ ਗੋਲੀਆਂ ਮੁਕਤਾਵੱਟੀ ਦੀਆਂ ਸਵੇਰੇ -ਸ਼ਾਮ ਖਾਲੀ ਪੇਟ ਤਾਜੇ ਪਾਣੀ ਜਾਂ ਕਾਹੜੇ ਨਾਲ ਲਵੋ।

## ਆਂਤ੍ਰਵ੍ਰਿਧੀ (Hernia)

| | | | |
|---|---|---|---|
| 1 | ਦਿਵਯ ਤ੍ਰਿਕਟੂ ਚੂਰਨ | 25 ਗ੍ਰਾਮ | ਸਭ ਨੂੰ ਮਿਲਾਕੇ 60 ਪੁੜੀਆਂ ਬਣਾ ਲਵੋਂ। ਇਕ ਇਕ ਪੁੜੀ ਸਵੇਰੇ ਨਾਸ਼ਤੇ ਤੋਂ ਪਹਿਲਾਂ ਅਤੇ ਸ਼ਾਮ ਨੂੰ ਖਾਣੇ ਤੋਂ ਇਕ ਘੰਟਾ ਪਹਿਲਾਂ ਸ਼ਹਿਦ ਜਾਂ ਗਰਮ ਪਾਣੀ ਨਾਲ ਲਵੋ। |
| 2 | ਦਿਵਯ ਪ੍ਰਵਾਲ ਪਿਸ਼ਟੀ | 10 ਗ੍ਰਾਮ | |
| 3 | ਦਿਵਯ ਗੋਦੰਤੀ ਭਸਮ | 10 ਗ੍ਰਾਮ | |

| | | | |
|---|---|---|---|
| 1 | ਦਿਵਯ ਸਰਵ ਕਲਪ ਕਵਾਥ | 300 ਗ੍ਰਾਮ | 1-1 ਚਮਚ ਦਾ ਕਾੜ੍ਹਾ ਬਣਾਕੇ ਸਵੇਰੇ ਸ਼ਾਮ ਖਾਲੀ ਪੇਟ ਲਵੋ। |

| | | | |
|---|---|---|---|
| 1 | ਦਿਵਯ ਵ੍ਰਿਧੀਵਾਧਿਕਾ ਵਟੀ | 40 ਗ੍ਰਾਮ | ਦੋਵਾਂ ਵਿਚੋਂ 2-2 ਗੋਲੀਆਂ ਸਵੇਰੇ ਸ਼ਾਮ ਖਾਣੇ ਤੋਂ ਪਿਛੋਂ ਗਰਮ ਪਾਣੀ ਨਾਲ ਲਵੋ। |
| 2 | ਦਿਵਯ ਕਾਂਚਨਾਰ ਗੁਗਲ | 60 ਗ੍ਰਾਮ | |

## ਮਿਰਗੀ, ਅਪਸਮਾਰ

| | | | |
|---|---|---|---|
| 1 | ਦਿਵਯ ਮੇਧਾ ਕਵਾਥ | 300 ਗ੍ਰਾਮ | ਇਕ ਚਮਚ ਦਵਾ 400 ਗ੍ਰਾਮ ਪਾਣੀ ਵਿਚ ਪਕਾਓ। ਜਦੋਂ ਪਾਣੀ ਇਕ ਸੌ ਗ੍ਰਾਮ ਰਹਿ ਜਾਵੇ ਤਾਂ ਸਵੇਰੇ ਨਾਸ਼ਤੇ ਤੋਂ ਪਹਿਲਾਂ ਅਤੇ ਸ਼ਾਮ ਨੂੰ ਖਾਣੇ ਤੋਂ ਪਹਿਲਾਂ ਲਵੋ। |
| 1 | ਦਿਵਯ ਮੁਕਤਾਪਿਸ਼ਟੀ | 4 ਗ੍ਰਾਮ | ਸਭ ਨੂੰ ਮਿਲਾਕੇ 60 ਪੁੜੀਆਂ ਬਣਾ ਲਵੋ। ਸਵੇਰੇ ਨਾਸ਼ਤੇ ਤੋਂ ਅਤੇ ਸ਼ਾਮ ਨੂੰ ਖਾਣੇ ਤੋਂ ਪਹਿਲਾਂ 1-1 ਪੁੜੀ ਸ਼ਹਿਦ ਜਾਂ ਗਰਮ ਪਾਣੀ ਨਾਲ ਲਵੋ। |
| 2 | ਦਿਵਯ ਪ੍ਰਵਾਲਪਿਸ਼ਟੀ | 10 ਗ੍ਰਾਮ | |
| 3 | ਦਿਵਯ ਅਮ੍ਰਿਤਾ ਸਤ | 10 ਗ੍ਰਾਮ | |
| 4 | ਦਿਵਯ ਕੁਲਯਾਭਸਮ | 10 ਗ੍ਰਾਮ | |

ਨੋਟ: ਰੋਗ ਦੇ ਪੁਰਾਣਾ ਹੋਣ ਤੇ ਰਸਰਾਜ ਰਸ ਦੀ ਵਰਤੋਂ ਅਤੀ ਲਾਭਦਾਇਕ ਹੈ।

| | | | |
|---|---|---|---|
| 1 | ਦਿਵਯ ਮੇਧਾ ਵਟੀ | 60 ਗ੍ਰਾਮ | ਸਵੇਰੇ ਸ਼ਾਮ ਦੋ-ਦੋ ਗੋਲੀਆਂ ਖਾਣੇ ਪਿਛੋਂ ਗਰਮ ਪਾਣੀ ਜਾਂ ਦੁੱਧ ਨਾਲ ਲਵੋ। |

1 ਸਾਰਸਵਤਾਰਿਸ਼ਟ - 4 ਚਮਚ ਦਵਾ 4 ਚਮਚ ਪਾਣੀ ਮਿਲਾਕੇ ਖਾਣੇ ਪਿਛੋਂ ਦਿਨ ਵਿਚ ਦੋ ਬਾਰ ਲਵੋ।

## ਮੋਤੀਆ ਬਿੰਦ, ਗਲੂਕੋਮਾ

| | | | |
|---|---|---|---|
| 1 | ਦਿਵਯ ਆਮਲਕੀ ਰਸਾਯਣ | 200 ਗ੍ਰਾਮ | ਸਭ ਨੂੰ ਮਿਲਾਕੇ 1-1 ਚਮਚ ਸਵੇਰੇ ਨਾਸ਼ਤੇ ਤੋ ਪਹਿਲਾਂ ਅਤੇ ਸ਼ਾਮ ਨੂੰ ਖਾਣੇ ਤੋਂ ਪਹਿਲਾਂ ਤਾਜੇ ਪਾਣੀ ਜਾਂ ਸ਼ਹਿਦ ਨਾਲ ਲਵੋ। |
| 2 | ਦਿਵਯ ਸਪਤਾਮ੍ਰਿਤ ਲੋਹ | 20 ਗ੍ਰਾਮ | |
| 3 | ਦਿਵਯ ਮੁਕਤਾਸ਼ਕਤੀ | 10 ਗ੍ਰਾਮ | |
| 1 | ਦਿਵਯ ਨੇਤਰ ਜੋਤੀ | | 1-1 ਬੂੰਦ ਸਵੇਰੇ ਸ਼ਾਮ ਦੋ ਬਾਰ ਅੱਖਾਂ ਵਿਚ ਪਾਓ। |
| 1 | ਦਿਵਯ ਮਹਾਂਤ੍ਰਿਫਲਾ ਘ੍ਰਿਤ | 200 ਗ੍ਰਾਮ | 1-1 ਚਮਚ ਸਵੇਰੇ ਸ਼ਾਮ ਦੁੱਧ ਨਾਲ ਲਵੋ। |

## ਬੰਧਯਤਵ (Infertility)

| | | | |
|---|---|---|---|
| 1 | ਦਿਵਯ ਸ਼ਿਵਲਿੰਗੀ ਬੀਜ | 100 ਗ੍ਰਾਮ | ਦੋਵਾਂ ਨੂੰ ਕੁੱਟ ਪੀਸ ਕੇ ਚੂਰਨ ਬਣਾ ਲਵੋ। ਸਵੇਰੇ ਨਾਸ਼ਤੇ ਤੋਂ ਅਤੇ ਸ਼ਾਮ ਨੂੰ ਖਾਣੇ ਤੋਂ 1 ਘੰਟਾ ਪਹਿਲਾਂ 1-1 ਗ੍ਰਾਮ ਬੱਛੇ ਵਾਲੀ ਗਾਂ ਦੇ ਦੁੱਧ ਨਾਲ ਲਵੋ। |
| 2 | ਦਿਯ ਪੁਤ੍ਰਜੀਵਕ ਗਿਰੀ | 100 ਗ੍ਰਾਮ | |

1 ਫਲਘ੍ਰਿਤ 1-1 ਚਮਚ ਸਵੇਰੇ ਸ਼ਾਮ ਗਾਂ ਦੇ ਦੁੱਧ ਨਾਲ ਲਵੋ।

| | | | |
|---|---|---|---|
| 1 | ਦਿਵਯ ਇਸਤ੍ਰੀ ਰਸਾਯਣ ਵਟੀ | 60 ਗ੍ਰਾਮ | ਦੋਹਾਂ ਵਿਚੋਂ 2-2 ਗੋਲੀਆਂ ਨਾਸ਼ਤੇ ਤੇ ਸ਼ਾਮ ਦੇ ਖਾਣੇ ਤੋਂ ਪਿਛੋਂ ਕੋਸੇ ਪਾਣੀ ਨਾਲ ਲਵੋ। |
| 2 | ਦਿਵਯ ਚੰਦਰਪ੍ਰਭਾ ਵਟੀ | 60 ਗ੍ਰਾਮ | |

ਵਿਸ਼ੇਸ਼ : ਜੇ ਮਾਹਾਵਾਰੀ ਘੱਟ ਆਉਂਦੀ ਹੋਵੇ ਤਾਂ ਰਜ: ਪ੍ਰਵਰਤਨੀ ਵਟੀ 2-2 ਗੋਲੀਆਂ ਸਵੇਰੇ ਸ਼ਾਮ ਦੁੱਧ ਨਾਲ ਲਵੋ ਅਤੇ ਦਸ਼ਮੂਲ ਕਵਾਥ 1-1 ਚਮਚ ਸਵੇਰੇ ਸ਼ਾਮ ਕਾੜ੍ਹਾ ਬਣਾਕੇ ਨਾਸ਼ਤੇ ਤੇ ਖਾਣੇ ਤੋਂ ਪਿਛੋਂ ਲਵੋ।

## ਕਬਜ (Constipation)

1. ਦਿਵਯ ਅਭਯਾਰਿਸ਼ਟ - 3 ਚਮਚ ਦਵਾ ਅਤੇ 3 ਚਮਚ ਕੋਸਾ ਪਾਣੀ ਮਿਲਾਕੇ ਖਾਣੇ ਤੋਂ ਪਿਛੋਂ ਸਵੇਰੇ ਸ਼ਾਮ ਲਵੋ।
2. ਦਿਵਯ ਉਦਰ ਕਲਪ ਚੂਰਨ ਜਾਂ ਦਿਵਯ ਚੂਰਨ - 1 ਚਮਚੇ ਸੌਣ ਵੇਲੇ ਕੋਸੇ ਪਾਣੀ ਨਾਲ ਵਲੋ।

ਨੋਟ : ਸ਼ੁਗਰ ਦੇ ਮਰੀਜ ਉਦਰਕਲਪ ਚੂਰਨ ਦੀ ਵਰਤੋਂ ਨਾ ਕਰਨ।

## ਕੰਪਵਾਤ (Parkinson)

| | | | |
|---|---|---|---|
| 1 | ਦਿਵਯ ਇਕਾਂਗਵੀਰ ਰਸ | 10 ਗ੍ਰਾਮ | ਸਭ ਨੂੰ ਮਿਲਾਕੇ 60 ਪੁੜੀਆਂ ਬਣਾ ਲਵੋ। ਦਿਨ ਵਿਚ ਦੋ ਜਾਂ ਤਿੰਨ ਵਾਰ 1-1 ਪੁੜੀ ਨਾਸ਼ਤੇ ਅਤੇ ਖਾਣੇ ਤੋ ਪਹਿਲਾਂ ਸ਼ਹਿਦ ਜਾਂ ਪਾਣੀ ਦੇ ਨਾਲ ਲਵੋ। |
| 2 | ਦਿਵਯ ਸਵਰਨ ਮਾਕਸ਼ਿਕਾ | 5 ਗ੍ਰਾਮ | |
| 3 | ਦਿਵਯ ਪ੍ਰਵਾਲ ਪਿਸ਼ਟੀ | 10 ਗ੍ਰਾਮ | |
| 4. | ਦਿਵਯ ਰਸਰਾਜ ਰਸ | 1 ਗ੍ਰਾਮ | |
| 5. | ਦਿਵਯ ਐਂਮ੍ਰਿਤਾ ਸਤ | 10 ਗ੍ਰਾਮ | |
| 6. | ਮਕਰਧੁਅਜ | 2 ਗ੍ਰਾਮ | |
| 1 | ਦਿਵਯ ਤ੍ਰੋਦਸ਼ਾਂਗ ਗੁੱਗਲ | 60 ਗ੍ਰਾਮ | ਤਿੰਨਾਂ ਵਿਚੋਂ 2-2 ਗੋਲੀਆਂ ਸਵੇਰੇ ਨਾਸ਼ਤੇ ਦੁਪਹਿਰ ਤੇ ਸ਼ਾਮ ਦੇ ਖਾਣੇ ਤੋਂ ਪਿਛੇ ਕੋਸੇ ਪਾਣੀ ਨਾਲ ਲਵੋ। |
| 2. | ਦਿਵਯ ਚੰਦ੍ਰਪ੍ਰਭਾ ਵਟੀ | 60 ਗ੍ਰਾਮ | |
| 3 | ਦਿਵਯ ਮੇਧਾਵਟੀ | 60 ਗ੍ਰਾਮ | |
| 1 | ਦਿਵਯ ਸ਼ਿਲਾਜੀਤ ਸਤ- | 20 ਗ੍ਰਾਮ | 1-2 ਬੂੰਦਾਂ ਦਵਾਈ ਸਵੇਰੇ ਸ਼ਾਮ ਦੁੱਧ ਨਾਲ ਲਵੋ। |

## ਅਸਥੀ-ਸ਼ੁਸਿਰਤਾ (ਹੱਡੀਆਂ ਦਾ ਭੁਰਨਾ) Ostroporois

| | | | |
|---|---|---|---|
| 1 | ਦਿਵਯ ਐਂਮ੍ਰਿਤਾ ਸਤ | 10 ਗ੍ਰਾਮ | ਸਭ ਨੂੰ ਮਿਲਾਕੇ 60 ਪੁੜੀਆਂ ਬਣਾ ਲਵੋ। ਦਿਨ ਵਿਚ ਦੋ ਜਾਂ ਤਿੰਨ ਵਾਰ ਇਕ ਇਕ ਪੁੜੀ ਨਾਸ਼ਤੇ ਅਤੇ ਖਾਣੇ ਤੋਂ ਪਹਿਲਾਂ ਸਹਿਦ ਜਾਂ ਪਾਣੀ ਨਾਲ ਲਵੋ । |
| 2 | ਦਿਵਯ ਸਵਰਨ ਮਾਕਸ਼ਿਕ | 5 ਗ੍ਰਾਮ | |
| 3 | ਦਿਵਯ ਪ੍ਰਵਾਲ ਪਿਸ਼ਟੀ | 10 ਗ੍ਰਾਮ | |
| 4. | ਦਿਵਯ ਗੋਦਾਂਤੀ ਭਸਮ | 5 ਗ੍ਰਾਮ | |
| 5. | ਬ੍ਰਹਦ ਵਾਤਚਿੰਤਾਮਣੀ | 1 ਗ੍ਰਾਮ | |

| | | |
|---|---|---|
| 1 ਦਿਵਯ ਯੋਗਰਾਜ ਗੁੱਗਲ 60 ਗ੍ਰਾਮ | | ਤਿੰਨਾਂ ਵਿਚੋਂ 2-2 ਗੋਲੀਆਂ, ਸਵੇਰੇ |
| 2 ਦਿਵਯ ਚੰਦਰਪ੍ਰਭਾ ਵਟੀ 60 ਗ੍ਰਾਮ | | ਅਤੇ ਸ਼ਾਮ ਨੂੰ ਖਾਣੇ ਤੋਂ ਪਿਛੋਂ ਕੋਸੇ |
| 3 ਦਿਵਯ ਸ਼ਿਲਾਜੀਤ ਰਸਾਯਣ 40 ਗ੍ਰਾਮ | | ਪਾਣੀ ਨਾਲ ਲਵੋ। |

1 ਦਿਵਯ ਅਸ਼ਵਗੰਧਾ ਰਿਸ਼ਟ - 4 ਚਮਚ ਦਵਾ 4 ਚਮਚ ਕੋਸਾ ਪਾਣੀ ਮਿਲਾਕੇ ਸਵੇਰੇ ਸ਼ਾਮ ਖਾਣੇ ਤੋਂ ਪਿਛੋਂ ਲਵੋ।

## ਕੰਨ ਵਗਣਾ, ਕੰਨ ਵਿਚ ਟਾਟ ਪੈਣਾ ਅਤੇ ਬੋਲਾਪਣ

## (Otorrhagia, Thmpanitis, Deafness)

| | |
|---|---|
| 1 ਦਿਵਯ ਸਾਰੀਵਾਦੀ ਵਟੀ | ਤਿੰਨਾਂ ਵਿਚੋਂ ਇਕ ਇਕ ਗੋਲੀ ਸਵੇਰੇ |
| 2 ਦਿਵਯ ਚੰਦਰਪ੍ਰਭਾਵ ਵਟੀ | ਸ਼ਾਮ ਦੁੱਧ ਜਾਂ ਪਾਣੀ ਨਾਲ ਲਵੋ। |
| 3 ਦਿਵਯ ਸ਼ਿਲਾਜੀਤ ਰਸਾਯਣ | |

1 ਦਿਵਯ ਕਾਯਾਕਲਪ ਤੇਲ – 2-2 ਬੂੰਦ ਦਵਾ ਦਿਨ ਵਿਚ ਦੋ ਬਾਰ ਕੰਨ ਵਿਚ ਪਾਵੋ।

ਸੁਖੀਆਂ ਨਾਲ ਦੋਸਤੀ, ਦੁਖੀਆਂ ਪ੍ਰਤੀ ਕਰੁਣਾ, ਪੁੰਨਸ਼ੀਲ ਵਿਅਕਤੀਆਂ ਨਾਲ ਮਿਠਾਸ ਅਤੇ ਅਪੁਨਸ਼ੀਲਾਂ ਨਾਲ ਸਨੇਹ ਰੱਖਣ ਨਾਲ ਚਿੱਤ ਪ੍ਰਸੰਨ ਰਹਿੰਦਾ ਹੈ।

*ਪਰਮ ਪੂਜਨੀਯੇ ਸੁਆਮੀ ਰਾਮ ਦੇਵ ਜੀ ਮਹਾਰਾਜ*

# ਸੁਆਮੀ ਰਾਮ ਦੇਵ ਜੀ ਵਲੋਂ ਯੋਗਾ ਕੈਂਪਾ ਵਿਚ ਦੱਸੇ ਜਾਣ ਵਾਲੇ ਚਮਤਕਾਰੀ ਪ੍ਰਯੋਗ

## ਮੋਟਾਪਾ ਤੇ ਸ਼ੂਗਰ ਨਾਸ਼ਕ ਦਲੀਆ

| | | | |
|---|---|---|---|
| ਕਣਕ - | 500 ਗ੍ਰਾਮ | ਚੌਲ - | 500 ਗ੍ਰਾਮ |
| ਬਾਜਰਾ - | 500 ਗ੍ਰਾਮ | ਸਾਬਤ ਮੂੰਗੀ - | 500 ਗ੍ਰਾਮ |

ਇਨ੍ਹਾਂ ਸਾਰਿਆਂ ਨੂੰ ਭੁੰਨ ਕੇ ਦਲੀਆ ਬਣਾ ਲਵੋ। ਇਸ ਵਿਚ ਆਜਮੈਣ-20 ਗ੍ਰਾਮ ਤੇ ਸਫੈਦ ਤਿਲ-500 ਗ੍ਰਾਮ ਮਿਲਾ ਲਵੋ। ਜਿਨ੍ਹੀ ਕੁ ਲੋੜ ਹੋਵੇ ਉਨ੍ਹਾਂ ਰਿਨ੍ਹ ਲਵੋ।

ਲਗ ਭਗ 50 ਗ੍ਰਾਮ ਦਲੀਆ 400 ਗ੍ਰਾਮ ਪਾਣੀ ਵਿਚ ਪਾ ਕੇ ਰਿਨ੍ਹੋ। ਸੁਆਦ ਲਈ ਸਬਜੀਆਂ ਤੇ ਹਲਕਾ ਜਿਹਾ ਨਮਕ ਮਿਲਾ ਲਵੋ। ਇਹ 15 ਤੋਂ 30 ਦਿਨ ਤਕ ਦਲੀਆ ਖਾਣ ਨਾਲ ਸ਼ੂਗਰ ਦੀ ਬਿਮਾਰੀ ਖਤਮ ਹੋ ਜਾਂਦੀ ਹੈ। ਮੋਟਾਪੇ ਨਾਲ ਪੀੜਤ ਦਿਲ ਦੇ ਮਰੀਜ ਇਹ ਦਲੀਆ ਖਾ ਕੇ ਬਿਨਾ ਸ਼ੱਕ ਆਪਣਾ ਭਾਰ ਘਟਾ ਸਕਦੇ ਹਨ।

## ਮੋਤੀਆਬਿੰਦ ਤੇ ਗਲੂਕੋਮਾ ਨਾਸ਼ਕ 'ਨੇਤ੍ਰ ਜੋਤੀ' 'Eye drops'

| | |
|---|---|
| ਸਫੈਦ ਪਿਆਜ ਦਾ ਪਾਣੀ | 10 ਮਿਲੀ |
| ਨੇਂਬੂ ਦਾ ਰਸ | 10 ਮਿਲੀ. |
| ਅਦਰਕ ਦਾ ਪਾਣੀ | 10 ਮਿਲੀ. |
| ਸ਼ਹਿਦ | 10 ਮਿਲੀ. |

ਇਨ੍ਹਾਂ ਸਾਰਿਆਂ ਨੂੰ ਮਿਲਾਕੇ ਕਿਸੇ ਸਾਫ਼ ਸ਼ੀਸੀ ਵਿਚ ਰਖੋ। ਨਿਯਮਤ ਰੂਪ ਨਾਲ 2-2 ਬੂੰਦ ਸਵੇਰੇ ਸ਼ਾਮ ਅੱਖਾਂ ਵਿਚ ਪਾਉਣ ਨਾਲ ਮੋਤੀਆ ਬਿੰਦ ਕਟ ਜਾਂਦਾ ਹੈ।

ਇਹ ਦਵਾ ਆਸ਼ਰਮ ਵਿਚ ਦਿਵਯ ਨੇਤ੍ਰਜੋਤੀ ਦੇ ਨਾਂ ਨਾਲ ਵਿਸ਼ੇਸ਼ ਰੂਪ ਵਿਚ ਤਿਆਰ ਕੀਤੀ ਜਾਂਦੀ ਹੈ, ਜਿਸ ਨੂੰ ਵਰਤਕੇ ਬਹੁਤ ਸਾਰੇ ਲੋਕ ਲਾਭ ਲੈ ਚੁੱਕੇ ਹਨ।

## ਦੰਦਾ ਦੇ ਵਿਕਾਰ ਨਾਸ਼ ਕਰਨ ਲਈ ਮੰਜਨ

| | | | |
|---|---|---|---|
| ਹਲਦੀ | 100 ਗ੍ਰਾਮ | ਸੈਂਹਦਾ ਨਮਕ | 100 ਗ੍ਰਾਮ |
| ਫੁਟਕੜੀ | 100 ਗ੍ਰਾਮ | ਨਿੰਮ ਦੇ ਪੱਤੇ | 100 ਗ੍ਰਾਮ |
| ਕਿਕਰ ਦਾ ਸੱਕ | 100 ਗ੍ਰਾਮ | ਅਕਰਕਰਾ ਦੇ ਫੁੱਲ | 50 ਗ੍ਰਾਮ |
| ਤੁਮਬਰੂ ਬੀਜ | 50 ਗ੍ਰਾਮ | ਲੌਂਗ | 20 ਗ੍ਰਾਮ |
| ਬਹੇੜੇ ਦਾ ਛਿਲਕਾ | 50 ਗ੍ਰਾਮ | | |

ਇਨ੍ਹਾਂ ਸਭ ਨੂੰ ਕੁੱਟ, ਪੀਹ ਕੇ ਮੰਜਨ ਬਣਾ ਲਵੋ। ਆਸ਼ਰਮ ਵਿਚ ਇਸ ਵਿਚ ਕੁਝ ਹੋਰ ਵਿਸ਼ੇਸ਼ ਬੂਟੀਆਂ ਮਿਲਾਕੇ ਦਿਵਯ ਦੰਦ ਮੰਜਨ ਬਣਾਇਆ ਗਿਆ ਹੈ ਜਿਸ ਨਾਲ ਦੰਦ ਨੂੰ ਲੱਗਿਆ ਕੀੜਾ, ਪਾਇਰੀਆ ਆਦਿ ਰੋਗ ਸਦਾ ਲਈ ਨਾਸ਼ਟ ਹੋ ਜਾਂਦੇ ਹਨ।

## ਦਿਲ ਦੀ ਬਿਮਾਰੀ, ਐਸਡਿਟੀ, ਪੇਟ ਦੀਆਂ ਬਿਮਾਰੀਆਂ ਤੇ ਮੋਟਾਪੇ ਨੂੰ ਘਟਾਉਣ ਲਈ ਲਾਹੇਵੰਦ - ਲੌਕੀ ਦਾ ਰਸ

ਲੌਕੀ 500 ਗ੍ਰਾਮ+ ਪਦੀਨਾ-7 ਪੱਤੇ + ਤੁਲਸੀ-7 ਪੱਤੇ।

ਇਨ੍ਹਾਂ ਸਾਰਿਆਂ ਦਾ ਰਸ ਕੱਢਕੇ, ਸਵੇਰੇ ਨਿਰਣੇ ਕਾਲਜੇ, ਇਕ ਕੱਪ ਪੀਣ ਨਾਲ ਦਿਲ ਦੀਆਂ ਧਮਨੀਆਂ ਵਿਚ ਹੋਈ ਰੁਕਵਾਟ ਖੁਲ੍ਹ ਜਾਂਦੀ ਹੈ। ਐਸਡਿਟੀ ਅਤੇ ਪੇਟ ਦੇ ਸਾਰੇ ਰੋਗਾਂ ਦਾ ਨਾਸ਼ ਕਰਨ ਲਈ ਇਸ ਰਸ ਦੀ ਵਰਤੋਂ ਨਿਯਮਿਤ ਰੂਪ ਵਿਚ ਕਰਨੀ ਚਾਹੀਦੀ ਹੈ।

## ਅਰਜੁਣ ਛਾਲ ਅਰਥਾਤ ਖ਼ਸੀਰ ਪਾਕ

ਅਰਜੁਣ ਚੂਰਨ 5-10 ਗ੍ਰਾਮ + 1 ਕੱਪ ਦੁੱਧ + 3 ਕੱਪ ਪਾਣੀ। ਇਨ੍ਹਾਂ ਨੂੰ ਉਬਾਲੋਂ ਜਦੋਂ ਇਕ ਕੱਪ ਬਾਕੀ ਰਹਿ ਜਾਵੇ ਪੁਣਕੇ ਸਵੇਰੇ ਖਾਲੀਪੇਟ ਪੀ ਲਵੋ। ਇਸ ਦੇ ਨਿਯਮਿਤ ਵਰਤੋਂ ਦਿਲ ਦੀ ਕਮਜ਼ੋਰੀ ਵਾਲਿਆਂ ਲਈ ਬਹੁਤ ਹੀ ਲਾਭਦਾਇਕ ਹੈ।

## ਪੀਲੀਆ, ਹੈਪਟਾਬੈਟਿਸ, ਸਿਰੋਸਿਸ ਆਫ ਲਿਵਰ - ਦੀ ਸ਼ਰਤੀਆ ਦਵਾ

ਸ਼ਯੋਨਾਕ ਦਾ ਛਿਲਕਾ 25 ਗ੍ਰਾਮ + ਭੂਮੀ ਆਂਬਲਾ ਦੀ ਪੰਚਾਂਗ 25 ਗ੍ਰਾਮ + ਪੁੰਨਰਵਾ ਦੀ ਜੜ - 25 ਗ੍ਰਾਮ

ਉਕਤ ਤਿੰਨੇ ਤਾਜੀਆਂ ਲੈ ਕੇ ਇਨ੍ਹਾਂ ਦਾ ਇਕ ਕੱਪ ਰਸ ਕੱਢੋ ਤੇ ਸਵੇਰੇ ਨਿਸਮ ਅਨੁਸਾਰ ਪੀਵੋ। ਇਸ ਨਾਲ ਪੀਲੀਆ ਤੇ ਹੈਪੇਟਾਈਟਿਸ ਦਾ ਨਾਸ਼ ਯਕੀਨਨ ਹੁੰਦਾ ਹੈ।

ਇਨ੍ਹਾਂ ਦਵਾਈਆਂ ਦੇ ਨਾ ਮਿਲਣ ਦੀ ਹਾਲਤ ਵਿਚ ਆਸ਼ਰਮ ਵਲੋਂ ਤਿਆਰ ਕੀਤੀ ਦਵਾਈ ਸਰਵਕਲਪ ਕਵਾਥ- ਜੋ ਕਿ ਸੁੱਕੀ ਪੁੰਨਰਵਾਮੂਲ, ਭੂਮੀ ਆਂਬਲਾ, ਸਯੋਨਾਕ ਆਦਿ ਜੜੀਆਂ ਦੇ ਮਿਸਰਨ ਨਾਲ ਤਿਆਰ ਕੀਤੀ ਗਈ ਹੈ; ਦੀ ਵਰਤੋਂ ਕਰ ਸਕਦੇ ਹੋ। ਇਸ ਰੋਗ ਦੀਆਂ ਆਸ਼ਰਮ ਵਲੋਂ ਦਿੱਤੀਆਂ ਜਾਂਦੀਆਂ ਦਵਾਈਆਂ ਦੇ ਵੇਰਵੇ ਪਹਿਲਾਂ ਇਸੇ ਪੁਸਤਕ ਵਿਚ ਦਿੱਤੇ ਗਏ ਹਨ। ਉਥੋਂ ਪੜ੍ਹੋ ਜੀ।

## ਪੁਰਾਣੀ ਖਾਂਸੀ ਦੀ ਸ਼ਰਤੀਆ ਦਵਾ

ਕਾਲੀ ਮਿਰਚ ਦਿਨ ਵਿਚ 5-7 ਤੱਕ ਹੌਲੀ ਹੌਲੀ ਚੂਸੋ, ਪਹਿਲੇ ਹੀ ਦਿਨ ਤੋਂ ਖਾਂਸੀਂ ਨੂੰ ਆਰਾਮ ਮਿਲੇਗਾ। ਇਕ ਵਾਰ 2-3 ਮਿਰਚਾ ਮੂੰਹ ਵਿਚ ਰਖੋ। ਸਾਲਾਂ ਪੁਰਾਣੀ ਖਾਂਸੀ ਇਸ ਨਾਲ ਠੀਕ ਹੁੰਦੀ ਅਸੀਂ ਵੇਖੀ ਹੈ।

## ਖੁਸ਼ਕੀ ਤੇ ਵਗਦੇ ਤੇਜ ਖੂਨ ਦੀ ਸ਼ਰਤੀਆ ਦਵਾ

ਕੇਲੇ ਦੇ ਟੁਕੜੇ ਵਿਚ ਅੱਧਾ ਗ੍ਰਾਮ ਦੇਸੀ ਕਪੂਰ ਰੱਖਕੇ ਖਾਲੀ ਪੇਟ ਨਿਗਲ ਜਾਵੋ। ਇਕੋ ਖੁਰਾਕ ਲੈਣ ਨਾਲ ਖੂਨ ਵਗਣਾ ਬੰਦ ਹੋ ਜਾਵੇਗਾ। ਜੇਕਰ ਖੂਨ ਨਹੀਂ ਰੁਕਦਾ ਤਾਂ ਇਹ ਪ੍ਰਯੋਗ ਤਿੰਨ ਬਾਰ ਤੱਕ ਕਰ ਸਕਦੇ ਹੋ।

## ਦੁੱਧ ਅਤੇ ਨੇਂਬੂ ਦੀ ਵਰਤੋਂ

1 ਕੱਪ ਗਾਂ ਦਾ ਦੁੱਧ, ਇਨ੍ਹਾਂ ਕੁ ਗਰਮ ਕਿ ਪੀਤਾ ਜਾ ਸਕੇ, ਵਿਚ ਅੱਧਾ ਨੇਂਬੂ ਨਿਚੋੜਕੇ ਦੁੱਧ ਫਟਣ ਤੋਂ ਪਹਿਲਾਂ ਪੀ ਜਾਵੋ। ਇਸ ਪ੍ਰਯੋਗ ਨਾਲ ਵੀ ਖੂਨ ਤੁਰੰਤ ਬੰਦ ਹੋ ਜਾਂਦਾ ਹੈ। ਇਹ ਪ੍ਰਯੋਗ ਇਕ ਜਾਂ ਦੋ ਬਾਰ ਤੋਂ ਵੱਧ ਨਾ ਕਰੋ। ਜੇ ਲੋੜ ਪਵੇ ਤਾਂ ਡਾਕਟਰ ਨੂੰ ਮਿਲੋ ।

## ਸਫੈਦ ਪਾਣੀ ਪੈਣਾ, ਧਾਤੂ ਰੋਗ ਤੇ ਮਾਹਵਾਰੀ ਸਬੰਧੀ ਵਧੇਰੇ ਵਗਦੇ ਖੂਨ ਲਈ ਟਾਹਲੀ ਦੇ ਪੱਤਿਆਂ ਦਾ ਲਾਭ

ਟਾਹਲੀ ਦੇ 8-10 ਪੱਤੇ 25 ਗ੍ਰਾਮ ਮਿਸ਼ਰੀ ਪਾ ਕੇ ਘੋਟ ਲਵੋ। ਸਵੇਰੇ ਹੀ ਪੀ ਲਵੋ। ਕੁਝ ਹੀ ਦਿਨਾਂ ਦੀ ਵਰਤੋਂ ਨਾਲ ਔਰਤਾਂ ਦਾ ਸਫੈਦ ਪਾਣੀ ਪੈਣਾ ਅਤੇ ਮਰਦਾਂ ਦਾ ਧਾਤ ਗਿਰਨਾ ਠੀਕ ਹੋ ਜਾਂਦਾ ਹੈ ਅਤੇ ਮਾਹਵਾਰੀ ਵੇਲੇ ਵਗਦਾ ਵਾਧੂ ਖੂਨ ਵੀ ਨਹੀਂ ਵਗਦਾ। ਸਰਦੀਆਂ ਵਿਚ ਉਕਤ ਦਵਾ ਵਿਚ 4-5 ਕਾਲੀਆਂ ਮਿਰਚਾਂ ਪਾ ਕੇ ਲਵੋ। ਇਹ ਬਹੁਤ ਠੰਢੀ ਦਵਾ ਹੈ ਇਸ ਲਈ ਗਰਮੀ ਨਾਲ ਹੋਣ ਵਾਲੇ ਖੂਨ ਦੇ ਵਹਾ ਵਿਚ ਵੀ ਬਹੁਤ ਲਾਭਕਾਰੀ ਹੈ। ਇਹ ਸੌਖਾ ਅਤੇ ਬਿਨਾ ਕਿਸੇ ਵਿਸ਼ੇਸ਼ ਉਚੇਚ ਵਾਲਾ ਯਕੀਨੀ ਪ੍ਰਯੋਗ ਹੈ।

## ਬਵਾਸੀਰ ਤੇ ਵਧੇਰੇ ਮਹਾਵਾਰੀ

1 ਨਾਰੀਅਲ ਦੀ ਦਾੜ੍ਹੀ (ਭੂਰੇ ਰੇਸ਼ੇ) ਦੀ ਜਲਾ ਕੇ ਰਾਖ ਬਣਾਕੇ ਰੱਖ ਲਵੋ। ਇਸ ਨੂੰ ਲੱਸੀ ਨਾਲ ਤਿੰਨ ਤਿੰਨ ਗ੍ਰਾਮ ਸਵੇਰੇ ਦੁਪਹਿਰੇ ਤੇ ਸ਼ਾਮ ਨੂੰ ਰੋਟੀ ਖਾਣ ਤੋਂ ਇਕ ਘੰਟਾ ਪਹਿਲਾਂ ਲਵੋ। ਇਹ ਪ੍ਰਯੋਗ ਕੇਵਲ ਇਕੋ ਦਿਨ ਕਰਨਾ ਹੈ। ਇਕ ਦਿਨ ਵਿਚ ਹੀ ਬਵਾਸੀਰ ਠੀਕ ਹੋ ਜਾਂਦੀ ਹੈ। ਇਹ ਪ੍ਰਯੋਗ ਮਾਹਵਾਰੀ ਵੇਲੇ ਵਗਦੇ ਵਧੇਰੇ ਖੂਨ ਅਤੇ ਪੈਂਦੇ ਸਫੈਦ ਪਾਣੀ ਵਿਚ ਵੀ ਲਾਭ ਪਹੁੰਚਾਉਂਦਾ ਹੈ।

2 ਵੱਤ, ਹੈਜਾ, ਹਿਚਕੀ ਵਿਚ ਇਸ ਭਸਮ ਨੂੰ 1-1 ਗ੍ਰਾਮ ਥੋੜ੍ਹੇ ਪਾਣੀ ਨਾਲ ਲੈਣਾ ਬਹੁਤ ਹੀ ਲਾਭਕਾਰੀ ਹੁੰਦਾ ਹੈ।

3 ਮਯੂਰ ਪਿੱਛਦੀ ਭਸਮ 1/4 ਗ੍ਰਾਮ ਸ਼ਹਿਦ ਨਾਲ ਲੈਣ ਤੇ ਹਿਚਕੀ ਤੁਰੰਤ ਬੰਦ ਹੋ ਜਾਂਦੀ ਹੈ।

## ਮਾਤਾਵਾਂ ਲਈ ਦੁੱਧ ਵਧਾਉਣ ਦਾ ਪ੍ਰੋਜਗ

ਸ਼ਤਾਵਰ ਚੂਰਨ 3 ਤੋਂ 5 ਗ੍ਰਾਮ ਸਵੇਰੇ ਸ਼ਾਮ ਗਊ ਦੇ ਦੁੱਧ ਨਾਲ ਲੈ ਲਵੋ। ਜਿਨ੍ਹਾਂ ਮਾਤਾਵਾਂ ਦੀਆਂ ਦੁੱਧੀਆਂ ਵਿਚ ਦੁੱਧ ਸੁੱਕ ਜਾਂਦਾ ਹੈ ਜਾਂ ਘੱਟ ਹੋ ਜਾਂਦਾ ਹੈ ਉਨ੍ਹਾਂ ਦੀਆਂ ਦੁੱਧੀਆਂ ਵਿਚ ਮੁੜ ਲੋੜੀਦਾ ਦੁੱਧ ਉੱਤਰ ਆਉਂਦਾ ਹੈ।

ਸ਼ਤਾਵਰ ਚੂਰਨ ਗਰਭਵਤੀ ਮਾਤਾਵਾਂ 2-3 ਗ੍ਰਾਮ ਦੀ ਮਾਤ੍ਰਾ ਵਿਚ ਗਰਭ ਅਵਸਥਾ ਵਿਚ ਵੀ ਲੈ ਸਕਦੀਆਂ ਹਨ ਇਸ ਨਾਲ ਬੱਚਾ ਹੋਣ ਤੇ ਦੁੱਧ ਦੀ ਕਮੀ ਨਹੀਂ ਹੋਵੇਗੀ। ਇਸ ਤੋਂ ਪਿਛੋਂ ਵੀ ਮਾਤਾਵਾਂ ਸ਼ਤਾਵਰ ਸਵੇਰੇ ਸ਼ਾਮ ਵਰਤ ਸਕਦੀਆਂ ਹਨ। ਸ਼ਤਾਵਰ 50-50 ਗ੍ਰਾਮ ਸਵੇ ਰੇ ਦੇਣ ਨਾਲ ਗਾਂ ਮੱਝ ਦਾ ਦੁੱਧ ਵਧ ਜਾਂਦਾ ਹੈ।

## ਕੈਂਸਰ, ਏਡਜ਼ (AIDS) ਰੋਗ ਵਿਚ ਕਣਕ ਦੇ ਜਵਾਰੇ ਦਾ ਰਸ

ਵਿਧੀ :ਹਰ ਰੋਜ ਇਕ ਇਕ ਗਮਲੇ ਜਾਂ ਥੋੜ੍ਹੀ ਜਿਨੀ ਜਮੀਨ ਵਿਚ ਨੌਂ ਦਿਨ ਕਣਕ ਬੀਜੋ। ਦਸਵੇਂ ਦਿਨ ਪਹਿਲੇ ਦਿਨ ਬੀਜੀ ਕਣਕ ਦੀਆਂ ਪੱਤੀਆਂ ਕੱਟਕੇ 10 ਗ੍ਰਾਮ ਪਾਣੀ ਕੱਢ ਲਵੋ ਫਿਰ ਉਸ ਵਿਚ 25 ਗ੍ਰਾਮ ਗਲੋ (ਲਗਭਗ ਦੋ ਫੁੱਟ ਲੰਬੀ ਤੇ ਇਕ ਉਂਗਲ ਜਿਨੀ ਮੋਟੀ ਗਲੋਂ ਦਾ) ਰਸ ਕੱਢਕੇ ਮਿਲਾ ਲਵੋ। ਇਨ੍ਹਾਂ ਨੂੰ ਕੱਪੜੇ ਨਾਲ ਪੁਣਕੇ ਇਕ ਕੱਪ ਮਾਤਰਾ ਵਿਚ ਖਾਲੀ ਪੇਟ ਹਰ ਰੋਜ ਲਵੋ। ਖਾਲੀ ਹੋਏ ਗਮਲੇ ਵਿਚ ਫਿਰ ਉਸੇ ਦਿਨ ਕਣਕ ਬੀਜ ਦਿਓ।

ਆਸ਼ਰਮ ਵਲੋਂ ਦਿੱਤੀਆਂ ਜਾਣ ਵਾਲੀਆਂ ਦਵਾਈਆਂ ਨਾਲ ਇਸ ਰਸ ਦਾ ਪ੍ਰਯੋਗ ਨਿਯਮਤ ਰੂਪ ਵਿਚ ਕਰਨ ਨਾਲ ਕੈਂਸਰ ਵਰਗੇ ਭਿਆਨਕ ਰੋਗ ਵਿਚ ਮੁਕਤੀ ਪ੍ਰਦਾਨ ਕਰਨ ਵਿਚ ਸਹਿਯੋਗ ਮਿਲਦਾ ਹੈ।

## ਪਿੱਪਲ ਦਾ ਸੱਕ, ਨਿੰਮ ਦਾ ਸੱਕ, ਸਰਵ ਕਲਪ
## ਕਵਾਥ ਵਰਿੱਕ ਦੋਸ਼ਹਰ ਕਵਾਥ

ਪਿੱਪਲ ਅਤੇ ਨਿੰਮ ਦੇ 5-5 ਗ੍ਰਾਮ ਸੱਕ ਦਾ ਚੂਰਨ 400 ਗ੍ਰਾਮ ਪਾਣੀ ਵਿਚ ਉਬਾਲੋ ਜਦੋਂ ਪਾਣੀ 100 ਗ੍ਰਾਮ ਰਹਿ ਜਾਵੇ ਤਾਂ ਪੁਣਕੇ ਸਵੇਰੇ ਨਾਸ਼ਤੇ ਤੋਂ ਪਹਿਲਾਂ ਖਾਲੀ ਪੇਟ ਅਤੇ ਸ਼ਾਮ ਨੂੰ ਖਾਣਾ ਖਾਣ ਤੋਂ ਇਕ ਘੰਟਾ ਪਹਿਲਾਂ ਪੀਵੋ। ਇਸ ਦੀ ਨਿਯਮ ਨਾਲ ਵਰਤੋਂ ਕਰਨ ਨਾਲ ਕੁਝ ਹੀ ਦਿਨਾਂ ਵਿਚ ਯੂਰੀਆ ਅਤੇ ਕ੍ਰਿਟਨਿਨ ਦੀ ਖੂਨ ਵਿਚ ਮਾਤਰਾ ਘਟ ਜਾਂਦੀ ਹੈ।

## ਥਾਈਰਾਇਡ, ਟੌਨਸਿਲ ਤੇ ਕਫ਼ ਰੋਗ

1. ਤ੍ਰਿਕਟੂ ਚੂਰਨ 50 ਗ੍ਰਾਮ
2. ਬਹੇੜਾ ਚੂਰਨ 20 ਗ੍ਰਾਮ
3. ਪ੍ਰਵਾਲ ਪਿਸ਼ਟੀ 10 ਗ੍ਰਾਮ

ਵਰਤੋਂ ਵਿਧੀ :- ਸਭ ਨੂੰ ਮਿਲਾਕੇ ਰੱਖ ਲਵੋ। ਬੱਚੇ ਅੱਧਾ ਅੱਧਾ ਗ੍ਰਾਮ ਤੇ ਸਿਆਣੇ ਇਕ ਇਕ ਗ੍ਰਾਮ ਸਵੇਰੇ ਸ਼ਾਮ ਸ਼ਹਿਦ ਨਾਲ ਖਾਲੀ ਪੇਟ ਲਵੋ। ਲਗਾਤਾਰ ਵਰਤੋਂ ਨਾਲ ਥਾਈਰਾਡ, ਦੇ ਰੋਗਾਂ ਵਿਚ ਵਿਸ਼ੇਸ਼ ਲਾਭ ਮਿਲਦਾ ਹੈ ਅਤੇ ਬਚਿਆਂ ਦੇ ਟੌਨਸਿਲ ਦੀ ਸਮੱਸਿਆ ਦੂਰ ਹੋ ਜਾਂਦੀ ਹੈ। ਸਾਹ ਤੇ ਕਫ਼ ਰੋਗਾਂ ਲਈ ਵੀ ਇਹ ਲਾਹੇਵੰਦ ਹੈ।

## ਕਫ਼ ਰੋਗਾਂ ਦਾ ਘਰੇਲੂ ਉਪਚਾਰ

1 ਬਾਦਾਮ ਗਿਰੀ 100 ਗ੍ਰਾਮ
2 ਖੰਡ 50 ਗ੍ਰਾਮ
3 ਕਾਲੀ ਮਿਰਚ 20 ਗ੍ਰਾਮ ਸਾਰਿਆਂ ਦਾ ਪਾਊਡਰ ਕਰਕੇ ਰਖ ਲਵੋ।

ਵਰਤੋਂ ਵਿਧੀ :- ਸ਼ਾਮ ਨੂੰ ਖਾਣਾ ਖਾਣ ਤੋਂ ਪਿਛੋਂ ਇਕ ਚਮਚ ਕੋਸੇ ਪਾਣੀ ਨਾਲ ਲੈਣ ਤੇ ਪੁਰਾਣੀ ਕਫ਼, ਨਜ਼ਲ-ਜ਼ੁਕਾਮ, ਸਾਈਨਸ ਵਿਚ ਵਿਸ਼ੇਸ਼ ਲਾਭ ਹੁੰਦਾ ਹੈ। ਇਹ ਪ੍ਰਯੋਗ ਕਬਜ ਵੀ ਦੂਰ ਕਰਾ ਦਿੰਦਾ ਹੈ।

ਵਿਸ਼ੇਸ਼ :- ਜਿਨ੍ਹਾਂ ਨੂੰ ਸ਼ੂਗਰ ਹੈ ਉਹ ਖੰਡ ਦੀ ਵਰਤੋਂ ਨਾ ਕਰਨ ਅਤੇ ਜਿਨ੍ਹਾਂ ਨੂੰ ਐਸਡਿਟੀ ਹੈ ਉਹ ਕਾਲੀ ਮਿਰਚ ਦੀ ਮਾਤਰਾ 10 ਗ੍ਰਾਮ ਹੀ ਰੱਖਣ।

## ਵੈਅ ਰੋਗਾਂ ਦਾ ਘਰੇਲੂ ਇਲਾਜ

1 ਹਲਦੀ 100 ਗ੍ਰਾਮ
2 ਮੇਥੀਦਾਣਾ 100 ਗ੍ਰਾਮ
3 ਸੁੰਢ 100 ਗ੍ਰਾਮ
4 ਅਸ਼ਵਗੰਧਾ ਚੂਰਨ 50 ਗ੍ਰਾਮ ਇਨ੍ਹਾਂ ਦਾ ਚੂਰਨ ਕਰ ਲਵੋ।

ਵਰਤੋਂ ਵਿਧੀ :- ਇਕ ਇਕ ਚਮਚ ਸਵੇਰੇ ਨਾਸ਼ਤੇ ਅਤੇ ਸ਼ਾਮ ਨੂੰ ਖਾਣੇ ਤੋਂ ਪਿਛੋਂ ਕੋਸੇ ਪਾਣੀ ਨਾਲ ਲਵੋ। ਇਸ ਨਾਲ ਜੋੜਾਂ ਦਾ ਦਰਦ, ਗਠੀਆ, ਕਮਰ ਦਰਦ ਆਦਿ ਵਿਚ ਵਿਸ਼ੇਸ਼ ਲਾਭ ਹੁੰਦਾ ਹੈ।

2 ਲਸਣ :- ਲਸਣ ਦੀਆਂ 1 ਤੋਂ 3 ਫਾਕੜਾਂ ਖਾਲੀ ਪੇਟ ਪਾਣੀ ਨਾਲ ਲੈਣ ਨਾਲ ਜੋੜਾਂ ਦੇ ਦਰਦ ਨੂੰ ਆਰਾਮ ਮਿਲਦਾ ਹੈ। ਨਾਲ ਹੀ ਵਧਿਆ ਹੋਇਆ ਕੋਲੈਸਟ੍ਰੋਲ,

ਟ੍ਰਗਲਿਸਰਾਈਡ ਠੀਕ ਹੋ ਜਾਂਦਾ ਹੈ। ਦਿਲ ਦੀਆਂ ਨਾੜਾਂ ਵਿਚ ਆਈ ਰੁਕਾਵਟ ਵੀ ਖੁਲ੍ਹਦੀ ਹੈ।

3. ਮੋਥੇ ਦੀ ਜੜ ਜੋ ਕਿ ਗੱਠ ਵਰਗੀ ਹੁੰਦੀ ਹੈ ਉਸ ਦਾ ਪਾਊਡਰ 1-2 ਗ੍ਰਾਮ ਸਵੇਰੇ ਸ਼ਾਮ ਪਾਣੀ ਜਾਂ ਦੁੱਧ ਨਾਲ ਲਵੋ ਜੋੜਾਂ ਦੇ ਦਰਦ ਅਤੇ ਗਠੀਏ ਨੂੰ ਹੈਰਾਨੀਜਨਕ ਆਰਾਮ ਮਿਲਦਾ ਹੈ।
4. ਨਿਰਗੁੰਡੀ ਸੰਭਾਲੂ ਦੇ ਪੱਤਿਆਂ ਦਾ ਚੂਰਨ 1-1 ਚਮਚ ਸਵੇਰੇ ਸ਼ਾਮ ਖਾਣੇ ਤੋਂ ਪਿਛੋਂ ਪਾਣੀ ਨਾਲ ਲੈਣ ਨਾਲ ਵੈਅ ਦੇ ਰੋਗਾਂ ਦਾ ਨਾਸ਼ ਹੁੰਦਾ ਹੈ।

## ਵਾਂਝਪਣ ਖਤਮ ਕਰਨ ਲਈ ਯੋਗ

ਸ਼ਿਵ ਲਿੰਗੀ ਬੀਜ - 100 ਗ੍ਰਾਮ ਅਤੇ ਪੁੱਤਰ ਜੀਵਕ ਗਿਰੀ - 200 ਗ੍ਰਾਮ। ਦੋਵਾਂ ਨੂੰ ਮਿਲਾ ਕੇ ਚੂਰਨ ਬਣਾ ਲਵੋ। ਸਵੇਰੇ ਸ਼ਾਮ 1/4-1/4 ਚਮਚ ਨਾਸ਼ਤੇ ਤੇ ਖਾਣੇ ਤੋਂ ਪਹਿਲਾਂ ਗਊ ਦੇ ਦੁੱਧ ਨਾਲ ਲਵੋ। ਕੁਝ ਹੀ ਸਮੇਂ ਦੀ ਨਿਯਮਤ ਵਰਤੋਂ ਨਾਲ ਵਾਂਝਪਣ ਵਿਚ ਲਾਭ ਮਿਲਦਾ ਹੈ ਅਤੇ ਛੇਤੀ ਹੀ ਸਨਤਾਨ ਦੀ ਪ੍ਰਾਪਤੀ ਹੁੰਦੀ ਹੈ। ਜਿਨ੍ਹਾਂ ਇਸਤ੍ਰੀਆਂ ਦਾ ਗਰਭਪਾਤ ਹੋ ਜਾਂਦਾ ਹੈ ਉਹ ਵੀ ਰੁਕ ਜਾਂਦਾ ਹੈ।

## ਨਾਰਮਲ ਡਲਿਵਰੀ ਲਈ ਅਪਾਮਾਰਗ (ਪੁਠਕੰਡਾ)

1. ਅਪਾਮਾਰਗ ਦੀ ਜੜ ਨੂੰ ਗੋਲ ਰਿੰਗ ਬਣਾਕੇ ਪੇਟ ਉਪਰ ਲਗਾਉਣ ਨਾਲ ਨਾਰਮਲ ਡਲਿਵਰੀ ਹੁੰਦੀ ਹੈ। ਜਦੋਂ ਮਾਂ ਨੂੰ ਜਣਨ ਪੀੜਾਂ ਹੋਣ ਤਾਂ ਅਪਾਮਾਰਗ ਦੇ ਰਿੰਗ ਨੂੰ ਪੇ ਟ ਉਪਰ ਬੰਨ੍ਹ ਦਿਓ। ਅਜਿਹਾ ਕਰਨ ਨਾਲ 5-10 ਮਿੰਟ ਵਿਚ ਸਧਾਰਨ ਡਲਿਵਰੀ ਹੋ ਜਾਂਦੀ ਹੈ। ਜੇ ਬੱਚਾ ਨਾ ਜਨਮੇ ਤਾਂ ਅਪਾਮਾਰਗ ਦੀ ਜੜ ਦੇ ਚੂਰਨ ਦਾ ਲੇਪ ਵੀ ਪੇ ਟ ਦੇ ਚਾਰੋਂ ਪਾਸੇ ਪੇਡੂ ਹਿੱਸੇ ਤੇ ਲਗਾਇਆ ਜਾ ਸਕਦਾ ਹੈ ਜਾਂ ਚੂਰਨ ਦੀ ਪੋਟਲੀ ਬਣਾਕੇ ਯੋਨੀ ਦੇ ਅੰਦਰ ਰੱਖਣ ਨਾਲ ਨਾਰਮਲ ਡਲਿਵਰੀ ਹੋ ਜਾਂਦੀ ਹੈ।

ਸਾਵਧਾਨੀ :

1) ਬੱਚਾ ਹੋਣ ਤੋਂ ਤੁਰੰਤ ਪਿਛੋਂ ਪੋਟਲੀ, ਲੇਪ ਜਾਂ ਅਪਾਮਾਰਗ ਜੋ ਮਾਤਾ ਦੇ ਪੇਟ ਤੇ ਲਗਾਇਆ ਹੋਇਆ ਸੀ, ਉਹ ਤੁਰੰਤ ਹਟਾ ਦਿਓ ਨਹੀਂ ਤਾਂ ਬਹੁਤ ਨੁਕਸਾਨ ਹੋ ਸਕਦਾ ਹੈ।
2) ਅਪਾਮਾਰਗ ਦੀ ਜੜ ਦੀ ਦਾਤਨ ਕਰਨ ਨਾਲ ਦੰਦ ਮਜਬੂਤ ਹੁੰਦੇ ਹਨ ਅਤੇ ਪਾਇਓਰੀਆਂ ਆਦਿ ਦੰਦਾਂ ਦਾ ਰੋਗ ਮਿਟ ਜਾਂਦਾ ਹੈ।
3) ਅਪਾਮਰਗ ਦੇ ਪੱਤਿਆਂ ਦਾ ਲੇਪ ਕੈਂਸਰ ਸਥਾਨ ਤੇ ਕਰਨ ਨਾਲ ਰੋਗੀ ਨੂੰ ਵਿਸ਼ੇਸ਼ ਲਾਭ ਮਿਲਦਾ ਹੈ।

4) ਅਪਾਮਾਰਗ ਦੇ ਬੀਜਾਂ ਦੀ ਦੁੱਧ ਵਿਚ ਪਕਾਕੇ ਖੀਰ ਖਾਣ ਨਾਲ ਭਸਮਕ (ਬਹੁਤੀ ਭੁੱਖ) ਰੋਗ ਠੀਕ ਹੁੰਦਾ ਹੈ। ਜਿਨ੍ਹਾਂ ਨੂੰ ਬਹੁਤ ਜਿਆਦਾ ਭੁੱਖ ਲਗਦੀ ਹੋਵੇ ਉਹ ਵਿਅਕਤੀ ਇਹ ਖੀਰ ਖਾ ਕੇ ਆਪਣੀ ਭੁਖ ਤੇ ਕਾਬੂ ਪਾ ਸਕਦੇ ਹਨ। ਕਈ ਯੋਗੀ ਵੀ ਲੰਬਾ ਵਰਤ ਰੱਖਣ ਲਈ ਪਹਿਲਾਂ ਇਹ ਖੀਰ ਖਾ ਲੈਂਦੇ ਹਨ ਫਿਰ ਉਨ੍ਹਾਂ ਨੂੰ ਭੁੱਖ ਨਹੀਂ ਤੰਗ ਕਰਦੀ।

## ਮੇਦੋਹਰ, ਸੂਗਰ ਤੇ ਦਿਲ ਦੀ ਬਿਮਾਰੀ ਵਿਚ ਅਤਿਅੰਤ ਲਾਹੇਵੰਦ ਅਸ਼ਵਗੰਧਾ ਪੱਤੇ

ਹਰ ਰੋਜ ਸਵੇਰੇ ਦੁਪਹਿਰੇ ਤੇ ਸ਼ਾਮ ਨੂੰ 1-1 ਪੱਤਾ ਅਸ਼ਵਗੰਧਾ ਦਾ ਹੱਥ ਵਿਚ ਮਲਕੇ ਉਸ ਦੀ ਗੋਲੀ ਬਣਾਕੇ ਭੋਜਨ ਤੋਂ ਇਕ ਘੰਟਾ ਪਹਿਲਾ ਜਾਂ ਖਾਲੀ ਪੇਟ ਪਾਣੀ ਨਾਲ ਲਵੋ। ਇਕ ਫ਼ਫ਼ਤੇ ਦੇ ਨਿਯਮਿਤ ਸੇਵਨ ਨਾਲ ਹੀ ਫਲ, ਸਬਜੀਆਂ, ਦੁੱਧ, ਲੱਸੀ ਤੇ ਜੂਸ ਤੇ ਰਹਿੰਦੇ ਹੋਏ ਕਈ ਕਿਲੋ ਭਾਰ ਘੱਟ ਕੀਤਾ ਜਾ ਸਕਦਾ ਹੈ। ਪਰਮ ਪੂਜਨੀਯੇਂ ਸੁਆਮੀ ਜੀ ਮਹਾਰਾਜ ਦੇ ਦੱਸੇ ਇਸ ਸਧਾਰਨ ਜਿਹੇ ਨੁਸ਼ਖੇ ਦੀ ਵਰਤੋਂ ਨਾਲ ਲੱਖਾਂ ਲੋਕਾਂ ਨੇ ਮੋਟਾਪਾ ਘਟਾ ਕੇ ਸਿਹਤ ਲਾਭ ਲਿਆ ਹੈ।

## ਸੂਗਰ ਲਈ ਘਰੇਲੂ ਇਲਾਜ

1. ਖੀਰਾ, ਕਰੇਲਾ ਅਤੇ ਟਮਟਰ, ਇਕ ਇਕ ਲੈ ਕੇ ਉਨ੍ਹਾਂ ਦਾ ਜੂਸ ਕੱਢ ਲਵੋ, ਖਾਲੀ ਪੇ ਟ ਸਵੇਰੇ ਪੀਵੋ। ਇਸ ਨਾਲ ਸ਼ੂਗਰ ਨਿਅੰਤਰਣ ਵਿਚ ਰਹਿੰਦੀ ਹੈ।
2. ਜਾਮਣ ਦੀ ਹਿੜਕ ਦਾ ਪਾਊਡਰ ਕਰਕੇ, ਸਵੇਰੇ ਸ਼ਾਮ ਇਕ ਇਕ ਚਮਚ ਖਾਲੀ ਪੇਟ ਲਵੋ।
3. ਨਿੰਮ ਦੇ 7 ਪੱਤੇ ਸਵੇਰੇ ਚੱਬ ਲਵੋ ਜਾਂ ਕੁੱਟ ਕੇ ਪਾਣੀ ਨਾਲ ਲੈ ਲਵੋ।
4. ਸਦਾਬਹਾਰ ਦੇ 7 ਫੁੱਲ ਖਾਲੀ ਪੇਟ ਚਬਾ ਲਵੋ ਜਾਂ ਪਾਣੀ ਨਾਲ ਲਵੋ।
5. ਗਲੋਆ, ਜਾਮਣ, ਕੁਟਕੀ, ਨਿੰਮ ਦੇ ਪੱਤੇ, ਚਿਰਾਇਤਾ, ਕਾਲੀਮਘਾਂ, ਸ਼ੁੱਕਾ ਕਰੇਲਾ, ਕਾਲੀ ਜੀਰੀ, ਮੇਥੀ, ਇਨ੍ਹਾਂ ਸਾਰਿਆਂ ਨੂੰ ਇਕੋ ਜਿਨੀ ਮਾਤਰਾ ਵਿਚ ਲੈ ਕੇ ਚੂਰ੍ਹਨ ਬਣਾ ਲਵੋ। ਇਹ ਚੂਰਨ 1-1 ਚਮਚ ਖਾਲੀ ਪੇਟ ਸਵੇਰੇ ਸ਼ਾਮ ਪਾਣੀ ਨਾਲ ਲੈਣ ਨਾਲ ਸੂਗਰ ਵਿਚ ਵਿਸ਼ੇਸ਼ ਲਾਭ ਮਿਲਦਾ ਹੈ।

## ਗਊ-ਮੂਤਰ ਦੀ ਵਰਤੋਂ ਦੇ ਲਾਭ

ਪਹਿਲਾ ਪ੍ਰਯੋਗ :- ਗਊ-ਮੂਤਰ ਸਧਾਰਨ ਰੋਗਾਂ ਦੇ ਨਾਲ ਨਾਲ ਕੈਂਸਰ, ਦਮਾ, ਮਸਾਣੇ ਦੀ ਕਮਜੋਰੀ, ਜਲੋਧਰ ਆਦਿ ਅਨੇਕ ਰੋਗਾਂ ਦੀ ਅਚੂਕ ਔਸ਼ਧੀ ਹੈ। ਗਊ ਮੂਤਰ 10-15 ਮਿਲੀ ਹਰ

ਰੋਜ ਨਿਯਮਤ ਰੂਪ ਵਿਚ ਲੈਣ ਨਾਲ (ਦਿਨ ਵਿਚ ਦੋ ਬਾਰ) ਉਕਤ ਸਾਰੇ ਰੋਗਾਂ ਵਿਚ ਬਹੁਤ ਛੇਤੀ ਲਾਭ ਹੋਣ ਲਗਦਾ ਹੈ। ਆਧੁਨਿਕ ਵਿਸਲੇਸ਼ਣਾ ਤੋਂ ਸਿੱਧ ਹੋਇਆ ਹੈ ਕਿ ਗਊ-ਮੂਤਰ ਵਿਚ ਨਾਈਟ੍ਰੋਜਿਨ, ਫਾਸਫੇਟ, ਕੈਲਸ਼ੀਅਮ, ਯੂਰੀਆ, ਯੂਰਿਕ ਐਸਿਡ, ਪੋਟਾਸ਼ੀਅਮ, ਸੋਡੀਅਮ, ਕਾਰਬੋਲਿਕ ਐਸਿਡ, ਲੈਕਟੋਜ ਅਤੇ ਹਾਰਮੋਨ ਪਾਏ ਜਾਂਦੇ ਹਨ, ਜੋ ਸਾਰੇ ਰੋਗਾਂ ਉਪਰ ਆਪਣਾ ਆਪਣਾ ਪ੍ਰਭਾਵ ਵਿਖਾਕੇ, ਰੋਗ ਨੂੰ ਖਤਮ ਕਰਨ ਵਿਚ ਸਹਾਈ ਹੁੰਦੇ ਹਨ। ਗਊ ਮੂਤਰ ਨੂੰ ਜਿਥੋਂ ਤੱਕ ਹੋ ਸਕੇ ਤਾਜਾ ਹੀ ਪ੍ਰਯੋਗ ਵਿਚ ਲਿਆਓ। ਕਪੜੇ ਦੀਆਂ ਅੱਠ ਤਹਿਆਂ ਕਰਕੇ ਉਸ ਵਿਚਦੀ ਗਊ-ਮੂਤਰ ਨੂੰ ਪੁਣ ਲੋਵ। ਤਾਜੀ ਸੂਈ ਅਤੇ ਇਕ ਦੋ ਮਹੀਨੇ ਵਿਚ ਸੂਣ ਵਾਲੀ ਗਾਂ ਦਾ ਮੂਤਰ ਪ੍ਰਯੋਗ ਨਹੀ ਕਰਨਾ ਚਾਹੀਦਾ। ਜੇ ਹਰ ਰੋਜ ਤਾਜਾ ਗਊ-ਮੂਤਰ ਨਾ ਮਿਲਦਾ ਹੋਵੇ ਤਾਂ ਪੁਣ ਕੇ ਇਸ ਦੀ ਸ਼ੀਸ਼ੀ ਭਰਕੇ ਰੱਖ ਲਵੋ। ਜਿਨ੍ਹਾਂ ਨੂੰ ਸ਼ੂਗਰ ਨਹੀਂ ਹੈ ਉਹ ਲੋਕ ਇਸ ਮੂਤਰ ਵਿਚ ਸ਼ਹਿਦ ਮਿਲਾਕੇ ਵੀ ਰੱਖ ਸਕਦੇ ਹਨ, ਇਸ ਨਾਲ ਇਹ ਬਹੁਤ ਦਿਨ ਠੀਕ ਰਹਿੰਦਾ ਹੈ।

ਦੂਜਾ ਪ੍ਰਯੋਗ :- ਗਊ-ਮੂਤਰ ਨੂੰ ਤਾਂਬੇ ਦੇ ਭਾਂਡੇ ਵਿਚ ਲੈ ਕੇ ਉਸ ਨੂੰ ਉਬਾਲ ਲਵੋ ਜਦੋਂ ਇਹ ਅੱਧੇ ਤੋਂ ਵੀ ਘੱਟ ਰਹਿ ਜਾਵੇ ਤਾਂ ਪੁਣ ਕੇ ਸ਼ੀਸ਼ੀ ਭਰਕੇ ਰੱਖ ਲਵੋ। ਇਸ ਦੇ 1-1 ਜਾਂ 2-2 ਤੁਪਕੇ ਸਵੇਰੇ ਸ਼ਾਮ ਅੱਖਾਂ ਵਿਚ ਪਾਉਣ ਨਾਲ ਅੱਖਾਂ ਦੇ ਸਾਰੇ ਰੋਗਾਂ ਵਿਚ ਹੀ ਬਹੁਤ ਲਾਭ ਮਿਲਦਾ ਹੈ।

## ਪੱਥਰ ਚੱਟ- ਪਥਰੀ ਲਈ

ਹਰ ਰੋਜ ਸਵੇਰੇ 2-3 ਪੱਤੇ ਪੱਥਰ ਚੱਟ ਦੇ ਚੱਬ ਚੱਬ ਕੇ ਖਾ ਲਵੋ। ਕੁਝ ਹੀ ਦਿਨਾਂ ਵਿਚ ਸਾਰੇ ਪ੍ਰਕਾਰ ਦੀ ਪਿਸ਼ਾਬ ਦੀ ਰੁਕਾਵਟ, ਪਿੱਤ ਅਤੇ ਪੇਸ਼ਾਬ ਦੇ ਵਕਾਰਾਂ ਵਿਚ ਨਿਸ਼ਚਿਤ ਲਾਭ ਮਿਲੇਗਾ।

## ਨਕਸੀਰ ਲਈ ਪਿੱਪਲ ਦੇ ਪੱਤੇ

ਨਕਸੀਰ ਵਿਚ :- ਪਿੱਪਲ ਪੱਤਿਆਂ ਨੂੰ ਕੁੱਟਕੇ ਰਸ ਕੱਢ ਲਵੋ। ਦੋਵਾਂ ਨਾਸਾਂ ਵਿਚ ਪੰਜ ਪੰਜ ਬੂੰਦਾਂ ਪਾ ਦੇਣ ਨਾਲ ਨਕਸੀਰ ਛੇਤੀ ਹੀ ਬੰਦ ਹੋ ਜਾਵੇਗੀ। 30-40 ਪੱਤਿਆ ਦਾ ਰਸ ਕੱਢਕੇ ਉਸ ਵਿਚ ਮਿਸ਼ਰੀ ਮਿਲਾਕੇ ਪੀਣ ਨਾਲ ਜਲਦੀ ਲਾਭ ਹੁੰਦਾ ਹੈ।

ਖੂਨ ਵਗਣ ਵਿਚ :- ਜੇ ਔਰਤ 5-10 ਮਿਲੀ ਸਵੇਰੇ ਖਾਲੀ ਪੇਟ ਲਵੇ, ਤਰੁੰਤ ਲਾਭ ਹੁੰਦਾ ਹੈ।

## ਸਾਹ, ਕਫ, ਸਾਈਨਸ, ਪੀਨਸ ਤੇ ਸਿਰ ਦਰਦ ਵਿਚ ਰੀਠਾ ਜਲ ਦੇ ਲਾਭ

ਰੀਠਾ ਚੂਰਨ 1 ਗ੍ਰਾਮ + 2-3 ਗ੍ਰਾਮ ਤ੍ਰਿਕਟੂ (ਸੁੰਢ, ਕਾਲੀ ਮਿਰਚ ਤੇ ਪਿਪਲ) ਚੂਰਨ ਨੂੰ 50 ਗ੍ਰਾਮ ਪਾਣੀ ਵਿਚ ਪਾ ਕੇ ਰਖੋ। ਸਵੇਰੇ ਜਲ ਨੂੰ ਨਿਤਾਰਕੇ ਅੱਡ ਸ਼ੀਸ਼ੀ ਵਿਚ ਪਾਕੇ ਰੱਖ ਲਵੋ। ਇਸ ਜਲ ਦੀਆਂ 4-5 ਬੂੰਦਾਂ ਸਵੇਰੇ ਖਾਲੀ ਪੇਟ ਨਿਯਮਿਤ ਰੂਪ ਵਿਚ ਨੱਕ ਵਿਚ ਪਾਉਣ

ਨਾਲ ਅੰਦਰ ਜੰਮੀ ਹੋਈ ਕਫ਼ ਬਾਹਰ ਨਿੱਕਲ ਜਾਂਦੀ ਹੈ। ਇਸ ਨਾਲ ਨੱਕ ਅੰਦਰੋਂ ਖੁਲ੍ਹ ਜਾਂਦਾ ਹੈ ਅਤੇ ਸਿਰ ਦਰਦ ਤੁਰੰਤ ਬੰਦ ਹੋ ਜਾਂਦਾ ਹੈ।

## ਬਾਲਾਂ ਨੂੰ ਝੜਨ ਤੇ ਸਫੈਦ ਹੋਣ ਤੋਂ ਰੋਕਣ ਲਈ ਫਕੀਰੀ ਪ੍ਰਯੋਗ

ਨਿਯਮਿਤ ਰੂਪ ਨਾਲ ਦੋਵੇਂ ਹੱਥਾਂ ਦੀਆਂ ਉਂਗਲਾਂ ਦੇ ਨਹੁੰਆਂ ਨੂੰ ਆਪਸ ਵਿਚ ਦਿਨ ਵਿਚ 2-3 ਬਾਰ ਪੰਜ ਪੰਜ ਮਿੰਟ ਰਗੜੋ। ਇਸ ਪ੍ਰਯੋਗ ਦੇ ਅਭਿਆਸ ਨਾਲ ਬਾਲਾਂ ਦਾ ਝੜਨਾ ਅਤੇ ਸਫੈਦ ਹੋਣਾ ਰੁਕ ਜਾਂਦਾ ਹੈ। ਬਾਲ ਕਾਲੇ ਅਤੇ ਸੰਘਣੇ ਹੋਣ ਲਗਦੇ ਹਨ। ਅਸੀਂ ਇਸ ਪ੍ਰਯੋਗ ਨਾਲ ਹਜਾਰਾਂ ਖਾਨਦਾਨੀ ਗੰਜਿਆਂ ਦੇ ਬਾਲ ਆਉਂਦੇ ਅਤੇ ਸੱਤਰ ਸਾਲੇ ਬੁਢਿਆਂ ਦੇ ਬਾਲ ਕੀ ਕਾਲੇ ਹੁੰਦੇ ਵੇਖੇ ਹਨ।

## ਬਾਲਾਂ ਲਈ ਸ਼ਰਤੀਆ ਦਵਾ

ਭਰਿੰਡਾਂ ਦਾ ਛੱਤਾ, ਜਦੋਂ ਭਰਿੰਡਾਂ ਉੱਡ ਗਈਆਂ ਹੋਣ 25 ਗ੍ਰਾਮ ਅਤੇ 10-15 ਦੇਸੀ ਗੁਲ੍ਹੜ ਦੇ ਪੱਤੇ, ਅੱਧਾ ਲਿਟਰ ਨਾਰੀਅਲ ਦੇ ਤੇਲ ਵਿਚ ਧੀਮੀ ਅੱਗ ਉਪਰ ਪਕਾਓ। ਸਿਕਦ ਸਿਕਦੇ ਜਦੋਂ ਛੱਤਾ ਕਾਲਾ ਹੋ ਜਾਵੇ ਤਾਂ ਤੇਲ ਨੂੰ ਅੱਗ ਤੋਂ ਲਾਹ ਲਵੋ। ਠੰਡਾ ਹੋਣ ਤੇ ਨਿਤਾਰਕ ਸ਼ੀਸ਼ੀ ਵਿਚ ਪਾ ਲਵੋ। ਹਰ ਰੋਜ ਸਿਰ ਤੇ ਹਲਕੀ ਮਾਲਿਸ਼ ਕਰਨ ਨਾਲ ਬਾਲ ਆ ਜਾਂਦੇ ਹਨ।

## ਸਿੱਕਰੀ (ਰੂਸੀ) ਨਾਸ਼ਕ ਘਰੇਲੂ ਤੇਲ

200 ਗ੍ਰਾਮ ਨਿੰਮ ਦੇ ਪੱਤਿਆਂ ਦਾ ਰਸ ਤੇ 100 ਗ੍ਰਾਮ ਤਿਲਾਂ ਦਾ ਤੇਲ ਦੋਵਾਂ ਨੂੰ ਧੀਮੀ ਅੱਗ ਤੇ ਪਕਾਓ। ਜਦੋਂ ਰਸ ਜਲ ਜਾਵੇ, ਤੇਲ ਬਾਕੀ ਰਹਿ ਜਾਵੇ ਤਾਂ ਛਾਣ ਕੇ ਰੱਖ ਲਵੋ। ਇਸ ਨੂੰ ਸਿਰ ਤੇ ਲਗਾਉਣ ਨਾਲ ਸਿੱਕਰੀ ਤੇ ਬਾਲਾਂ ਦਾ ਝੜਨਾ ਖਤਮ ਹੁੰਦਾ ਹੈ ਸਿਰ ਦੇ ਫੋੜੇ ਫਿਨਸੀਆਂ ਨੂੰ ਛੇਤੀ ਆਰਾਮ ਮਿਲਦਾ ਹੈ।

## ਰੂਸੀ ਨਾਸ਼ਕ (Dandruff) ਸਰਲ ਪ੍ਰਯੋਗ

ਸੁਹਗੇ (ਟੰਕਣ) ਦਾ ਫੁੱਲਾ- 5 ਗ੍ਰਾਮ (ਛੋਟਾ ਚਮਚ)

ਨਾਰੀਅਲ ਤੇਲ 5 ਮਿਲੀ ਗ੍ਰਾਮ (1 ਚਮਚ)

ਦਹੀ 15 ਮਿਲੀ (3 ਚਮਚ)

ਤਿੰਨਾਂ ਨੂੰ ਠੀਕ ਤਰ੍ਹਾਂ ਮਿਲਾ ਕੇ ਬਾਲਾਂ ਤੇ ਲਗਾਓ। ਲਗ ਭਗ ਇੱਕ ਘੰਟੇ ਪਿਛੋਂ ਬਾਲਾਂ ਨੂੰ ਧੋ ਦੇਵੋ। ਨਾਲ ਹੀ ਆਸ਼ਰਮ ਦੇ ਤਿਆਰ ਕੀਤੇ ਦਿਵਯ ਕੇਸ਼ ਤੇਲ ਦੀ ਵਰਤੋਂ ਕਰੋ। ਛੇ ਤੀ ਹੀ ਲਾਭ ਮਿਲੇਗਾ।

## ਰਗਪਿੱਤੀ (Urticaria) ਦੀ ਘਰੇਲੂ ਦਵਾ

1 ਨਾਰੀਅਲ ਤੇਲ 50 ਗ੍ਰਾਮ + ਦੇਸੀ ਕਪੂਰ 5 ਗ੍ਰਾਮ: ਦੋਵਾਂ ਨੂੰ ਮਿਲਾਕੇ ਰਗਪਿੱਤੀ ਤੇ ਲਾਓ ਤੁਰੰਤ ਆਰਾਮ ਮਿਲਦਾ ਹੈ। ਜਲਣ ਤੇ ਖੁਜਲੀ ਸਾਂਤ ਹੋ ਜਾਂਦੀ ਹੈ।

2 ਕਾਲੀ ਮਿਰਚ 5 ਨਗ + ਖੰਡ 2 ਚਮਚ + ਦੇਸੀ ਗਊਦਾ ਘਿਓ ਦੋ ਚਮਚ; ਤਿਨਾਂ ਨੂੰ ਮਿਲਾਕੇ ਪੀਸ ਕੇ ਲੇਪ ਬਣਾ ਲਵੋ, ਉਦਰਦ, ਕੋੜ੍ਹ, ਕੰਡੂ ਆਦਿ ਤੇ ਲਗਾਓ। ਦੋ ਤਿੰਨ ਬਾਰ ਲਗਾਉਣ ਨਾਲ ਹੀ ਆਰਾਮ ਮਿਲਦਾ ਹੈ।

## ਮੋਟਾਪਾ ਘੱਟ ਕਰਨ ਦਾ ਘਰੇਲੂ ਤਰੀਕਾ

ਇਕ ਚਮਚ ਤ੍ਰਿਫਲਾ ਚੂਰਨ ਨੂੰ ਰਾਤ ਨੂੰ 200 ਗ੍ਰਾਮ ਪਾਣੀ ਵਿਚ ਭਿਓਂ ਦਿਓ। ਸਵੇਰੇ ਗਰਮ ਕਰੋ ਜਦੋਂ ਅੱਧਾ ਰਹਿ ਜਾਵੇ ਤਾਂ ਪੁਣ ਲੋਵ। ਦੋ ਚਮਚ ਸ਼ਹਿਦ ਮਿਲਾਕੇ ਸਹਿੰਦਾ ਸਹਿੰਦਾ ਗਰਮ ਹੀ ਪੀਵੋ। ਕੁਝ ਹੀ ਦਿਨਾਂ ਵਿਚ ਕਈ ਕਿਲੋ ਭਾਰ ਘਟ ਜਾਵੇਗਾ।

## ਕਮਜੋਰੀ ਲਈ ਅਸ਼ਵਗੰਧਾ ਚੂਰਨ

ਅਸ਼ਵਗੰਧਾ ਚੂਰਨ 1-1 ਚਮਚ (3 ਤੋਂ 5 ਗ੍ਰਾਮ) ਸਵੇਰੇ ਸਾਮ ਦੁੱਧ ਨਾਲ ਲੈਣ ਨਾਲ ਕਮਜੋਰ ਵਿਅਕਤੀਆਂ ਦਾ ਇਕ ਮਹੀਨੇ ਵਿਚ ਤਿੰਨ ਤੋਂ 5 ਕਿਲੋ ਭਾਰ ਵੱਧ ਜਾਂਦਾ ਹੈ। ਇਸ ਚੂਰਨ ਦੇ ਲੈਣ ਨਾਲ ਸ਼ਰੀਰਕ ਕਮਜੋਰੀ, ਬੈਅ ਦੇ ਰੋਗ ਤੇ ਨਾੜੀ ਰੋਗਾਂ ਵਿਚ ਵਿਸ਼ੇਸ਼ ਲਾਭ ਮਿਲਦਾ ਹੈ।

## ਪੀਲੀਏ ਵਿਚ ਲਾਭਦਾਇਕ ਘਰੇਲੂ ਇਲਾਜ

1 ਅੱਕ ਦੇ ਛੋਟੇ ਪੱਤੇ ਨੂੰ ਰਗੜਕੇ ਪਾਨ ਦੇ ਪੱਤੇ ਵਿਚ ਰੱਖਕੇ ਚਬਾ ਜਾਵੋ। ਦੋ ਤਿੰਨ ਦਿਨ ਦੇ ਪ੍ਰਯੋਗ ਨਾਲ ਪੀਲੀਆ ਠੀਕ ਹੋਣ ਲਗਦਾ ਹੈ ਅਤੇ ਰੋਗੀ ਦੇ ਖੂਨ ਵਿਚ ਪਿੱਤ ਰੰਜਕਾਂ ਦੀ ਮਾਤਰਾ ਘਟਦੀ ਹੈ।

2 ਵਿਡਾਲ ਡੋਡੇ (ਕਮਲ ਡੋਡੇ) ਰਾਤ ਨੂੰ ਪਾਣੀ ਵਿਚ ਭਿਓਂ ਕੇ ਰਖੋ; ਸਵੇਰੇ ਇਨ੍ਹਾਂ ਨੂੰ ਘਸਾ ਲਵੋ ਅਤੇ ਦੋ ਤਿੰਨ ਬੂੰਦਾਂ ਰੋਗੀ ਦੇ ਨੱਕ ਵਿਚ ਪਾ ਦਿਓ ਜਾਂ ਸੁੰਘਾ ਦਿਓ; ਆਰਾਮ ਮਿਲੇਗਾ।

3 ਵੱਡੀ ਦੂਧੀ ਨੂੰ ਘਿਸਕੇ ਪੀਣ ਨਾਲ ਪੀਲੀਆ ਠੀਕ ਹੋ ਜਾਂਦਾ ਹੈ ।

## Platelates (ਖੂਨ ਰੋਕੂ ਕਿਟਾਣੂੰ) ਵਰਧਕ ਘੀ-ਕੁਮਾਰ

ਖਾਲੀ ਪੇਟ ਹਰ ਰੋਜ ਸਵੇਰੇ 25-50 ਗ੍ਰਾਮ ਘੀ ਕੁਮਾਰ ਦਾ ਗੁੱਦਾ ਖਾਣ ਨਾਲ ਖੂਨ ਰੋਕੂ ਕਿਟਾਣੂੰ ਦਾ ਖੂਨ ਵਿਚ ਵਿਸਥਾਰ ਹੁੰਦਾ ਹੈ।

ਇਸ ਦੇ ਨਾਲ ਹੀ ਪੇਟ ਦੇ ਸਾਰੇ ਵਿਕਾਰ ਅਤੇ ਇਸਤ੍ਰੀਆਂ ਦੇ ਰੋਗਾਂ ਵਿਚ ਬਹੁਤ ਲਾਭ ਮਿਲਦਾ ਹੈ।

ਬੈਅ ਦੇ ਰੋਗ, ਥੈਲੀਸੀਮੀਆ, ਹੈਪਟਾਈਟਸ 'ਬੀ' ਦਸਤ ਸਾਫ਼ ਨਾ ਹੋਣਾ, ਪੇਟ ਫੁੱਲ ਜਾਣਾ, ਭੁੱਖ ਨਾ ਲਗਣਾ, ਰੋਟੀ ਖਾਣ ਤੇ ਪੇਟ ਵਿਚ ਗੈਸ ਬਣਨੀ ਇਸਤ੍ਰੀ-ਮਾਹਾਂਵਾਰੀ ਦੀ ਅਨੀਯਮਿਤਤਾ, ਪੇਸ਼ਾਬ ਵਿਚ ਜਲਣ ਤੇ ਰੁਕ ਕੇ ਆਉਣਾ, ਸਭ ਨੂੰ ਘੀ ਕੁਮਾਰ ਦੀ ਵਰਤੋਂ ਨਾਲ ਆਰਾਮ ਮਿਲਦਾ ਹੈ।

## ਪੇਟ ਦੇ ਕੀੜਿਆਂ (Helminthes) ਦੀ ਦਵਾ

1 ਆੜੂ ਦੇ ਪੱਤਿਆਂ ਦਾ ਰਸ 1 ਚਮਚ ਸਵੇਰ ਖਾਲੀ ਪੇਟ ਨਿਯਮ ਨਾਲ ਲੈਣ ਤੇ 4-5 ਦਿਨ ਵਿਚ ਪੇਟ ਦੇ ਸਾਰੇ ਕੀੜੇ ਨਿਕਲ ਜਾਂਦੇ ਹਨ।

2 ਮਰੂਆ ਦੇ ਪੱਤਿਆਂ ਦਾ ਰਸ ਜਾਂ ਪੱਤਿਆਂ ਨੂੰ ਕੁੱਟ ਕੇ ਚਟਨੀ ਬਣਾ ਲਵੋ। ਉਸ ਵਿਚ 1 ਗ੍ਰਾਮ ਕਬੀਲਾ ਚੂਰਨ ਮਿਲਾਕੇ ਖਾਲੀ ਪੇਟ ਲੈਣ ਨਾਲ 4-5 ਦਿਨ ਵਿਚ ਪੇਟ ਦੇ ਸਾਰੇ ਕੀੜੇ ਮਰਕੇ ਨਿਕਲ ਜਾਂਦੇ ਹਨ।

## ਕੰਨ ਦਰਦ ਦੀ ਦਵਾ

ਸੁਦਰਸ਼ਨ ਦੇ ਪੱਤਿਆਂ ਨੂੰ ਕੁਟਕੇ ਉਸ ਦਾ ਰਸ ਕੱਢ ਲਵੋ। ਉਸ ਨੂੰ ਕੋਸਾ ਕਰਕੇ 2-2 ਬੂੰਦਾਂ ਕੰਨ ਵਿਚ ਦਿਨ ਵਿਚ ਦੋ ਤਿੰਨ ਬਾਰ ਪਾਓ। ਪਹਿਲੇ ਹੀ ਦਿਨ ਤੋਂ ਕੰਨ ਦਰਦ ਬੰਦ ਹੋ ਜਾਂਦਾ ਹੈ।

## ਕਬਜ (Constipation) ਦੀ ਘਰੇਲੂ ਦਵਾ

1 ਨਾਸ਼ਤੇ ਵਿਚ ਇਕ ਸੇਬ ਜਾਂ ਸ਼ਾਮ ਦੇ ਭੋਜਨ ਸਮੇਂ ਇਕ ਸੇਬ ਨਿਯਮਤ ਲੈਣ ਨਾਲ ਕਬਜ ਖਤਮ ਹੋ ਜਾਂਦੀ ਹੈ।

2 ਸਵੇਰੇ ਇਕ ਕੱਪ ਲੌਕੀ ਦਾ ਜੂਸ ਪੀਣ ਨਾਲ ਪੇਟ ਪੂਰੀ ਤਰ੍ਹਾਂ ਸਾਫ਼ ਰਹਿੰਦਾ ਹੈ। ਇਹ ਪੇਟ ਦੇ ਸਾਰੇ ਵਕਾਰਾਂ ਨੂੰ ਨਸ਼ਟ ਕਰਦਾ ਹੇ ਤੇ ਅਗੇ ਨੂੰ ਹੋਣ ਤੋਂ ਰੋਕਦਾ ਹੈ।

3 ਪਪੀਤਾ ਜੇ ਨਿਯਮ ਅਨੁਸਾਰ ਖਾਧਾ ਜਾਵੇ ਤਾਂ ਕਬਜ ਹੁੰਦੀ ਹੀ ਨਹੀਂ ਹੈ।

4. ਕਿਸੇ ਵੀ ਕਿਸਮ ਦੀ ਕਬਜ ਵਿਚ ਅਮਲਤਾਸ ਦਾ ਗੁੱਦਾ 10 ਤੋਂ 20 ਗ੍ਰਾਮ ਤੱਕ ਲੈਣ ਨਾਲ ਕਬਜ ਤੋਂ ਤੁਰੰਤ ਆਰਾਮ ਮਿਲਦਾ ਹੈ।

## ਔਂ ਤੇ ਸੰਗ੍ਰਹਿਣੀ ਵਿਚ ਲਾਭਕਾਰੀ ਬਿਲਵ ਚੂਰਨ

ਬਿਲ ਦਾ ਚੂਰਨ ਸਵੇਰੇ ਸ਼ਾਮ 1-1 ਚਮਚ ਜਾਂ ਬਿਲ ਦਾ ਜੂਸ 1 ਗਲਾਸ ਪੀਣ ਨਾਲ ਔਂ ਠੀਕ ਹੋ ਜਾਂਦੀ ਹੈ ਅਤੇ ਮਲ ਬੰਧ ਕੇ ਆਉਣ ਲਗ ਜਾਂਦੀ ਹੈ।

## ਖਾਂਸੀ ਵਿਚ ਲਾਭਦਾਇਕ ਵਾਂਸਾਪਤ੍

ਵਾਂਸਾ ਦੇ ਪੱਤਿਆਂ ਦਾ ਰਸ 1 ਚਮਚ + ਅਦਰਕ ਦਾ ਰਸ 1 ਚਮਚ + ਸ਼ਹਿਦ 1 ਚਮਚ ਮਿਲਾਕੇ ਲੈਣ ਨਾਲ ਹਰ ਪ੍ਰਕਾਰ ਦੀ ਖਾਂਸੀ ਨੂੰ ਆਰਾਮ ਹੋ ਜਾਂਦਾ ਹੈ।

## ਸਰਦੀ, ਜ਼ੁਕਾਮ ਤੇ ਬੁਖਾਰ ਲਈ ਪ੍ਰਯੋਗ

1 ਤੁਲਸੀ ਦੇ 7 ਪੱਤੇ ਅਤੇ 5 ਲੌਂਗ ਇਕ ਗਲਾਸ ਪਾਣੀ ਵਿਚ ਪਕਾਓ। ਪੱਤੇ ਤੇ ਲੌਂਗ ਪਾਣੀ ਵਿਚ ਪਾਉਣ ਤੋਂ ਪਹਿਲਾਂ ਤੋੜ ਲਵੋ। ਪਾਣੀ ਰਿਝਕੇ ਜਦੋਂ ਅੱਧਾ ਰਹਿ ਜਾਵੇ ਤਾਂ ਥੋੜ੍ਹਾ ਜਿਨਾ ਸੈਂਧਾ ਨਮਕ ਪਾਕੇ ਕੋਸਾ ਪੀ ਜਾਵੋ। ਫਿਰ ਕਪੜਾ ਲੈ ਕੇ ਮੁੜ੍ਹਕਾ ਲੈ ਲਵੋ। ਇਸ ਨਾਲ ਬੁਖਾਰ ਤੁਰੰਤ ਉੱਤਰ ਜਾਂਦਾ ਹੈ ਅਤੇ ਖਾਂਸੀ, ਜ਼ੁਕਾਮ, ਸਰਦੀ ਵੀ ਠੀਕ ਹੋ ਜਾਂਦੀ ਹੈ, ਇਹ ਕਾੜ੍ਹਾ ਦਿਨ ਵਿਚ ਦੋ ਬਾਰ ਤਿੰਨ ਦਿਨਾਂ ਲਈ ਲੈ ਸਕਦੇ ਹੋ।

2 ਛੋਟੇ ਬੱਚਿਆਂ ਨੂੰ ਸਰਦੀ, ਬੁਖਾਰ ਅਤੇ ਕਫ਼ ਹੋਣ ਤੇ ਤੁਲਸੀ, ਅਦਰਕ ਦਾ ਰਸ 5-7 ਬੂੰਦਾਂ ਸ਼ਹਿਦ ਵਿਚ ਮਿਲਾਕੇ ਚਟਾਉਣ ਨਾਲ ਠੀਕ ਹੋ ਜਾਂਦੇ ਹਨ। ਇਹ ਨਵ ਜਨਮੇਂ ਬੱਚੇ ਨੂੰ ਵੀ ਥੋੜ੍ਹੀ ਮਾਤਰਾ ਵਿਚ ਦਿੱਤੀ ਜਾ ਸਕਣ ਵਾਲੀ ਦਵਾਈ ਹੈ।

## ਕਫ਼ ਅਸਥਮਾ ਲਈ ਪਿਪਲੀ ਕਲਪ

ਛੋਟੀ ਮਿਰਚ ਇੱਕ ਲੈ ਕੇ ਗਾਂ ਦੇ ਦੁੱਧ ਵਿਚ 10-15 ਮਿੰਟ ਉਬਾਲੋ। ਫੇਰ ਪਹਿਲਾਂ ਮਿਰਚ ਖਾ ਲਵੋ ਉਪਰ ਦੀ ਦੁੱਧ ਪੀ ਲਵੋ। ਦੂਜੇ ਦਿਨ 2 ਛੋਟੀ ਮਿਰਚ ਪਾਓ, ਦੁੱਧ ਉਬਾਲੋ ਤੇ ਪਹਿਲਾਂ ਮਿਰਚਾਂ ਖਾਕੇ ਫਿਰ ਦੁੱਧ ਪੀ ਲਵੋ। ਇਹ ਕਰਮ ਹਰ ਰੋਜ ਇਕ ਮਿਰਚ ਵਧਾਉਂਦੇ ਜਾਵੋ ਅਤੇ 11 ਮਿਰਚਾਂ ਤੱਕ ਪਹੁੰਚ ਜਾਵੋ। ਫਿਰ ਬਾਰ੍ਹਵੇਂ ਦਿਨ ਮੁੜਕੇ 10 ਮਿਰਚਾਂ ਅਤੇ ਉਸੇ ਤਰ੍ਹਾਂ ਹਰ ਰੋਜ ਇਕ ਮਿਰਚ ਘਟਾਉਂਦੇ ਜਾਵੋ ਅਤੇ ਇੱਕ ਮਿਰਚ ਤੱਕ ਵਾਪਸ ਆ ਜਾਵੋ । ਜੇ ਜਿਆਦਾ ਗਰਮੀ ਨਾ ਲੱਗੇ ਤਾਂ 15 ਮਿਰਚਾਂ ਤੱਕ ਵੀ ਜਾ ਸਕਦੇ ਹੋ ਤੇ ਇਕ ਮਹੀਨੇ ਦਾ ਕੋਰਸ ਕਰ ਸਕਦੇ ਹੋ। ਜੇ ਗਰਮੀ ਲੱਗੇ ਤਾਂ 7 ਤੋਂ 11 ਦਿਨਾਂ ਤੱਕ ਹੀ ਕਰੋ। ਇਸ ਕਲਪ ਨਾਲ ਕਫ਼, ਅਸਥਮਾ, ਨਜ਼ਲਾ, ਜ਼ੁਕਾਮ, ਪੁਰਾਣੀ ਖਾਂਸੀ ਸਭ ਠੀਕ ਹੋ ਜਾਂਦੇ ਹਨ। ਇਸ ਨਾਲ ਭੁੱਖ ਵੀ ਲੱਗਣ ਲੱਗ ਜਾਂਦੀ ਹੈ, ਗੈਸ, ਬਦਹਜਮੀ ਆਦਿ ਰੋਗ ਵੀ ਠੀਕ ਹੋ ਜਾਂਦੇ ਹਨ।

ਮਿਰਚ ਵਾਲਾ ਇਹ ਦੁੱਧ ਸਵੇਰੇ ਲਵੋ। ਦਿਨ ਵਿਚ ਸਾਦਾ ਭੋਜਨ ਲਵੋ। ਘੀ, ਤੇਲ ਅਤੇ ਕਿਸੇ ਕਿਸਮ ਦੀ ਖੱਟੀ ਤੇ ਠੰਢੀ ਚੀਜ਼ ਨਾ ਲਵੋ।

## ਦਮੇ ਲਈ ਦਮਬੇਲ

ਦਮਬੇਲ ਦਾ ਇਕ ਪੱਤਾ ਲੈ ਲੋਵ ਉਸ ਵਿਚ ਇਕ ਕਾਲੀ ਮਿਰਚ ਰੱਖਕੇ ਪਾਨ ਵਾਂਗ, ਖਾਲੀ ਪੇਟ ਖਾ ਜਾਓ। ਤਿੰਨ ਦਿਨ ਇਹ ਕਰਨ ਨਾਲ ਅਸਥਮਾ ਨਾਲ ਪੀੜਤ ਰੋਗੀ ਨੂੰ ਲਗ ਭਗ ਪੂਰਾ ਆਰਾਮ ਮਿਲਦਾ ਹੈ। ਜੇ ਪੂਰਾ ਆਰਾਮ ਨਾ ਆਵੇ ਤਾਂ ਇਹ ਪ੍ਰਯੋਗ ਇਕ ਹਫ਼ਤੇ ਤੱਕ ਵੀ ਕੀਤਾ ਜਾ ਸਕਦਾ ਹੈ। ਤਿੰਨ ਤੋਂ ਸੱਤ ਪੱਤੇ ਖਾਣ ਨਾਲ ਹੀ ਦਮੇਂ ਵਰਗੇ ਭਿਆਨਕ ਰੋਗ ਤੋਂ ਛੁਟਕਾਰਾ ਮਿਲ ਜਾਂਦਾ ਹੈ। ਕਿਸੇ ਕਿਸੇ ਰੋਗੀ ਨੂੰ ਇਸ ਨਾਲ ਉਲਟੀ ਵੀ ਆ ਸਕਦੀ ਹੈ; ਘਬਰਾਉਣ ਦੀ ਲੋੜ ਨਹੀਂ ਇਹ ਆਮ ਗੱਲ ਹੈ। ਜਦੋਂ ਕਫ਼ ਨਿੱਕਲ ਜਾਵੇਗਾ ਤਾਂ ਉਲਟੀ ਆਪ ਹੀ ਬੰਦ ਹੋ ਜਾਵੇਗੀ। ਇਕ ਮਹੀਨੇ ਤੱਕ ਰੋਗੀ ਨੂੰ ਘੀ, ਤੇਲ, ਅਤੇ ਤਲੀਆਂ ਤੇ ਠੰਢੀਆਂ ਚੀਜਾਂ ਨਹੀਂ ਲੈਣੀਆਂ ਚਾਹੀਦੀਆ।

## ਗੈਂਗਰੀਨ (Gangerene) ਦੀ ਦਵਾ

ਗਊ ਦਾ ਸ਼ੁੱਧ ਦੇਸੀ ਘੀ ਲਗਾਕੇ, ਵਿਧਾਰਾ ਦੇ ਪੱਤਿਆਂ ਨੂੰ ਨਾਲ ਬੰਨ੍ਹ ਦਿਓ; ਕੁਝ ਹੀ ਦਿਨਾਂ ਵਿਚ ਗੈਗਰੀਨ ਜਿਹੇ ਭਿਆਨਕ ਵਰਣ ਨੂੰ ਆਰਾਮ ਹੋ ਜਾਂਦਾ ਹੈ।

## ਅੱਖਾਂ ਦੀ ਨਿਗ੍ਹਾ ਵਧਾਉਣ ਲਈ ਘਰੇਲੂ ਨੁਸਖ਼ਾ

100 ਮਿਲੀ. ਗੁਲਾਬ ਜਲ ਵਿਚ 10 ਗ੍ਰਾਮ ਆਂਬਲੇ ਦੀਆਂ ਫਾੜੀਆਂ ਡੁਬੋਕੇ ਰੱਖ ਦਿਓ। ਦੋ ਦਿਨ ਰਖੋ ਉਸ ਤੋਂ ਪਿਛੋਂ ਉਸ ਨੂੰ ਨਿਤਾਰ ਕੇ ਅੱਠ ਤਿਹਾਂ ਵਾਲੇ ਸਾਫ਼ ਕਪੜੇ ਵਿਚ ਦੀ ਪੁਣ ਲਵੋ ਤੇ ਸੀਸੀ ਵਿਚ ਪਾ ਲਵੋ। ਦੋ ਦੋ ਬੂੰਦਾਂ ਅੱਖਾਂ ਵਿਚ ਪਾਉਣ ਨਾਲ ਅੱਖਾਂ ਵਿਚੋਂ ਡਿਗਦਾ ਪਾਣੀ, ਅੱਖਾਂ ਦੀ ਲਾਲੀ, ਜਲਣ, ਤੇ ਖੁਜਲੀ ਤੋਂ ਆਰਾਮ ਮਿਲਦਾ ਹੈ।

## ਬੁਲ੍ਹਾਂ ਦਾ ਪਾਟਣਾ (Cracks of lips)

ਹਰ ਰੋਜ ਸਵੇਰੇ ਨਾਉਣ ਤੋਂ ਪਿਛੋਂ ਧੁੰਨੀ ਵਿਚ ਸਰ੍ਹੋਂ ਦਾ ਤੇਲ ਮਲਣ ਨਾਲ ਬੁਲ੍ਹਾਂ ਦਾ ਫਟਣਾ ਬੰਦ ਹੋ ਜਾਂਦਾ ਹੈ ਅਤੇ ਚਿਹਰੇ ਦਾ ਰੁੱਖਾਪਣ ਦੂਰ ਹੁੰਦਾ ਹੈ ਅਤੇ ਪ੍ਰਭਾਵ ਵਧਦਾ ਹੈ।

## ਸਿਰ ਦਰਦ, ਨੀਂਦ ਨਾ ਆਉਣਾ, ਮਾਈਗ੍ਰੇਨ ਵਿਚ ਲਾਭਕਾਰੀ ਨੁਸਖ਼ਾ

ਬਦਾਮ ਦਾ ਤੇਲ 5-5 ਬੂੰਦਾਂ ਨੱਕ ਵਿਚ ਸਵੇਰੇ ਖਾਲੀ ਪੇਟ ਅਤੇ ਸ਼ਾਮ ਨੂੰ ਸੌਣ ਵੇਲੇ ਪਾਉਣ ਨਾਲ ਸਿਰ ਦਰਦ, ਮਾਈਗ੍ਰੇਨ, ਨੀਂਦ ਨਾ ਆਉਣਾ, ਕਮਜੋਰ ਯਾਦਸ਼ਕਤੀ, ਸਿਰ ਦਾ ਭਾਰੀਪਣ, ਪੈਰਾਲਾਇਸਿਸ, ਕੰਬਣੀ, ਡਿਪ੍ਰੈਸ਼ਨ ਤੇ ਸਾਇਨਸ ਵਿਚ ਵਿਸ਼ੇਸ਼ ਲਾਭ ਮਿਲਦਾ ਹੈ। ਸਿਰ ਦਰਦ ਅਤੇ ਨੀਂਦ ਨਾ ਆਉਣ ਲਈ ਤੁਰੰਤ ਪ੍ਰਭਾਵਕਾਰੀ ਹੈ। ਬਦਾਮ ਰੋਗਨ ਦੀ ਸਿਰ ਵਿਚ ਮਾਲਿਸ਼ ਕਰਨ ਨਾਲ ਉਪ੍ਰੋਕਤ ਸਾਰੇ ਰੋਗਾਂ ਵਿਚ ਬਹੁਤ ਛੇਤੀ ਲਾਭ ਮਿਲਦਾ ਹੈ।

## ਰੀਹ ਤੇ ਸੂਗਰ ਵਿਚ ਲਾਭਦਾਇਕ ਸਦਾਬਹਾਰ ਤੇ ਹਾਰ ਸ਼ਿੰਗਾਰ ਦੇ ਪੱਤੇ

੧ ਸਦਾ ਬਹਾਰ ਦੇ 5 ਪੱਤੇ ਜਾਂ ਫੁੱਲ ਹਰ ਰੋਜ ਸਵੇਰੇ ਖਾਲੀ ਪੇਟ ਖਾਣ ਨਾਲ ਸੂਗਰ ਨਿਅੰਤਰਿਤ ਰਹਿੰਦੀ ਹੈ ਅਤੇ ਰੀਹ ਦੇ ਦਰਦ ਨੂੰ ਆਰਾਮ ਮਿਲਦਾ ਹੈ।

੨ ਸਦਾਬਹਾਰ ਵਾਂਗ ਹੀ ਹਾਰ ਸ਼ਿੰਗਾਰ ਦੇ 5 ਪੱਤੇ ਜਾਂ 5 ਫੁੱਲ ਜਾਂ ਦੋਵੇ ਹਰ ਰੋਜ ਸਵੇਰੇ ਖਾਲੀ ਪੇਟ ਖਾਣ ਨਾਲ ਜਾਂ ਇਨ੍ਹਾਂ ਦਾ ਕਾੜ੍ਹਾ ਬਣਾ ਕੇ ਪੀਣ ਨਾਲ ਸੂਗਰ ਕੰਟਰੋਲ ਵਿਚ ਰਹਿੰਦੀ ਹੈ ਅਤੇ ਰੀਹ ਦਾ ਦਰਦ ਦੂਰ ਹੋ ਜਾਂਦਾ ਹੈ।

## ਵਿਆਈਆਂ ਦਾ ਮਲ੍ਹਮ (Cracks of Heal)

ਸਰ੍ਹੋਂ ਦਾ ਤੇਲ 50 ਮਿਲੀ

ਦੇਸੀ ਮੋਮ 25 ਗ੍ਰਾਮ

ਦੇਸੀ ਕਪੂਰ 5 ਗ੍ਰਾਮ

ਸਰ੍ਹੋ ਦੇ ਤੇਲ ਨੂੰ ਗਰਮ ਕਰੋ, ਜਦੋਂ ਉਹ ਉਬਲਣ ਲੱਗ ਜਾਵੇ ਤਾਂ ਹੌਲੀ ਹੌਲੀ ਉਸ ਵਿਚ ਮੋਮ ਮਿਲਾ ਦਿਓ। ਜਦੋਂ ਮੋਮ ਪੂਰੀ ਤਰ੍ਹਾਂ ਘੁਲ ਜਾਵੇ ਤਾਂ ਭਾਂਡੇ ਨੂੰ ਅੱਗ ਤੋਂ ਲਾਹ ਲਵੋ ਤੇ ਠੰਢਾ ਹੋਣ ਦਿਓ। ਥੋੜ੍ਹਾ ਜਿਹਾ ਕੋਸਾ ਰਹਿਣ ਤੇ ਉਸ ਵਿਚ ਕਪੂਰ ਵੀ ਮਿਲ ਦਿਓ। ਇਸ ਮਲ੍ਹਮ ਨੂੰ ਰਾਤ ਨੂੰ ਸੌਣ ਤੋਂ ਪਹਿਲਾਂ ਵਿਆਈਆਂ ਵਿਚ ਲਗਾਓ; ਪਹਿਲੇ ਹੀ ਦਿਨ ਤੋਂ ਲਾਭ ਮਿਲਣ ਲੱਗੇ ਜਾਵੇਗਾ।

## ਫੁਲਬਹਿਰੀ, ਚਿੱਟੇ ਦਾਗ, ਚਮੜੀ ਰੋਗਾਂ ਵਿਚ ਲਾਭਕਾਰੀ

ਗਊ ਮੂਤਰ 100 ਗ੍ਰਾਮ

ਨਿੰਮ ਦੇ ਪੱਤੇ 100 ਗ੍ਰਾਮ

ਗੋਹੇ ਦਾ ਰਸ 100 ਗ੍ਰਾਮ

ਬਾਵਚੀ ਚੂਰਨ 100 ਗ੍ਰਾਮ

੧ ਸਭ ਨੂੰ ਮਿਲਾਕੇ ਤੇ ਰਗੜਕੇ ਲੇਪ ਬਣਾ ਲਵੋ, ਇਸ ਲੇਪ ਦੇ ਲਗਾਉਣ ਨਾਲ ਚਿੱਟੇ ਦਾਗ ਅਤੇ ਸਾਰੇ ਤਰ੍ਹਾਂ ਦੇ ਚਮੜੀ ਰੋਗ ਬਹੁਤ ਛੇਤੀ ਠੀਕ ਹੋ ਜਾਂਦੇ ਹਨ।

੨ ਪੁਨਨਰਵਾਮੂਲ + ਅਰਜੁਣ ਛਾਲ ਨੂੰ ਪੀਸ ਕੇ ਗਊ ਮੂਤਰ ਵਿਚ ਮਿਲਾ ਲਵੋ। ਇਸ ਦੇ ਲਗਾਉਣ ਨਾਲ ਫੁਲਬਹਿਰੀ ਨੂੰ ਆਰਾਮ ਮਿਲਦਾ ਹੈ।

## ਮੂੰਹ ਦੇ ਛਾਲਿਆਂ ਲਈ ਘਰੇਲੂ ਦਵਾ

1) ਨੀਲਾ ਥੋਥਾ ਤੇ ਫਟਕੜੀ 10 ਗ੍ਰਾਮ (ਦੋਵੇਂ ਦਸ ਦਸ ਗ੍ਰਾਮ) ਲੈ ਕੇ ਅਲੱਗ ਅਲੱਗ ਤਵੇ ਤੇ ਭੁੰਨ ਲਵੋ। ਨੀਲਾ ਥੋਥਾ ਭੁੰਨਣ ਵੇਲੇ ਜੋ ਧੂੰਆਂ ਨਿਕਲਦਾ ਹੈ ਉਸ ਤੋਂ ਅੱਖਾਂ ਬਚਾਅ ਕੇ ਰਖੋ। ਨੀਲੇ ਥੋਥੇ ਨੂੰ ਪੂਰਾ ਨਾ ਭੁੰਨੋ, ਜਦੋਂ ਅੱਧਾ ਨੀਲਾ ਰਹਿ ਜਾਵੇ ਉਸ ਵੇਲੇ ਤਵੇ ਤੋਂ ਲਾਹ ਲਵੋ। ਇਸ ਨੂੰ ਫਟਕੜੀ ਦੀ ਖਿਲ ਨਾਲ ਮਿਲਾ ਲਵੋ।

ਵਰਤੋਂ ਵਿਧੀ :

1) ਲੱਗ ਭੱਗ ਇਕ ਗ੍ਰਾਮ ਇਹ ਭਸਮ ਲੈ ਕੇ ਇਕ ਚਮਚ ਪਾਣੀ ਵਿਚ ਮਿਲਾ ਲਵੋ। ਇਸ ਵਿਚ ਰੂੰ ਭਿਓਂ ਕੇ ਛਾਲੇ ਵਾਲੀ ਥਾਂ ਤੇ ਇਕ ਦੋ ਮਿੰਟ ਲਈ ਰਖੋ। ਇਸ ਗੱਲ ਦਾ ਧਿਆਨ ਰੱਖਣਾ ਕਿ ਇਸ ਨਾਲ ਜੋ ਪਾਣੀ ਮੂੰਹ ਵਿਚੋਂ ਨਿਕਲੇ ਗਾ ਉਸ ਨੂੰ ਬਾਹਰ ਹੀ ਕੱਢਣਾ । ਇਹ ਅੰਦਰ ਨਹੀਂ ਜਾਣਾ ਚਾਹੀਦਾ। ਜੇ ਇਸ ਨਾਲ ਛਾਲਾ ਠੀਕ ਨਹੀਂ ਹੁੰਦਾ ਤਾਂ ਇਹ ਭਸਮ ਸਿੱਧੀ ਛਾਲੇ ਦੇ ਉਪਰ ਲਗਾ ਦਿਓ ਅਤੇ ਪਾਣੀ ਬਾਹਰ ਨੂੰ ਹੀ ਕੱਢੋ। ਇਸ ਪ੍ਰਯੋਗ ਨਾਲ ਇਕੋ ਵਾਰ ਮੂੰਹ ਦਾ ਛਾਲਾ ਸਦਾ ਲਈ ਠੀਕ ਹੋ ਜਾਂਦਾ ਹੈ। ਫਿਰ ਵੀ ਜੇ ਲੋੜ ਹੋਵੇ ਤਾਂ ਇਹ ਭਸਮ ਦੂਸਰੀ ਬਾਰ ਵੀ ਲਗਾਈ ਜਾ ਸਕਦੀ ਹੈ। ਇਹ ਪ੍ਰਯੋਗ ਸਵੇਰੇ ਖਾਲੀ ਪੇਟ ਕਰਨਾ ਉਤਮ ਹੈ। ਉਂਝ ਖਾਣੇ ਤੋਂ ਚਾਰ ਘੰਟੇ ਪਿਛੋਂ ਵੀ ਇਹ ਪ੍ਰਯੋਗ ਕੀਤਾ ਜਾ ਸਕਦਾ ਹੈ। ਦਵਾਈ ਲਗਾਉਣ ਤੋਂ ਪਿਛੋਂ ਲਗ ਭਗ ਦਸ ਮਿੰਟ ਮੂੰਹ ਦਾ ਪਾਣੀ ਬਾਹਰ ਕਢਦੇ ਰਹੋ। ਉਸ ਤੋਂ ਪਿਛੋਂ ਸਾਫ਼ ਪਾਣੀ ਨਾਲ ਕੁਰਲੀ ਕਰ ਦਿਓ। ਇਸ ਪ੍ਰਯੋਗ ਤੋਂ ਪਿਛੋਂ ਮੂੰਹ ਦਾ ਸੁਆਦ ਥੋੜ੍ਹਾ ਖਰਾਬ ਹੋ ਜਾਂਦਾ ਹੈ ਜੋ ਇਕ ਦਿਨ ਬਾਅਦ ਠੀਕ ਹੋ ਜਾਂਦਾ ਹੈ।

2) ਚਮੇਲੀ ਅਤੇ ਅਮਰੂਦ ਦੇ 5-5 ਪੱਤੇ ਲੈ ਕੇ ਥੋੜ੍ਹੀ ਦੇਰ ਮੂੰਹ ਵਿਚ ਰੱਖਕੇ ਹੌਲੀ ਹੌਲੀ ਚਵਾਓ। ਥੋੜ੍ਹੀ ਦੇਰ ਪਿਛੋਂ ਪਾਣੀ ਬਾਹਰ ਕੱਢ ਦਿਓ। ਇਸ ਨਾਲ ਵੀ ਮੂੰਹ ਦੇ ਛਾਲੇ ਠੀਕ ਹੋ ਜਾਂਦੇ ਹਨ।

## ਤਿਲ ਦੀ ਦਵਾ

1. ਦਿਵਯ ਕਾਯਾਕਲਪ ਵਟੀ 40 ਗ੍ਰਾਮ 2-2 ਗੋਲੀ ਸਵੇਰੇ ਸ਼ਾਮ ਖਾਲੀ ਪੇਟ ਪਾਣੀ ਨਾਲ
2. ਦਿਵਯ ਕਿਸ਼ੋਰ ਗੁੱਗਲ 40 ਗ੍ਰਾਮ 1-1 ਗੋਲੀ ਸਵੇਰੇ ਸ਼ਾਮ ਖਾਣਾ ਖਾਣ ਤੋਂ ਪਿਛੋਂ।

## (ਮੋਹਕੇ ਤੇ ਭੌਰੀਆਂ) ਮੱਸਿਆਂ ਤੇ ਕੋਨਰਸ (ਗੋਖਰੂ) ਦੀ ਦਵਾ

ਖਾਣ ਵਾਲਾ ਚੂਨਾ 10 ਗ੍ਰਾਮ ਸੱਜੀਖਸ਼ਾਰ—10 ਗ੍ਰਾਮ; ਕਪੜੇ ਧੋਣ ਦਾ ਸੋਢਾ 10 ਗ੍ਰਾਮ; ਗੇਰੂ 2 ਗ੍ਰਾਮ; ਚਾਰਾਂ ਨੂੰ ਰਗੜ ਕੇ ਪਾਣੀ ਮਿਲਾਕੇ ਥੋੜ੍ਹੀ ਜਿਹੀ ਮਲ੍ਹਮ ਬਣਾ ਲੋਵ। ਮੱਸਿਆਂ ਉਪਰ ਇਕ ਵਾਰ ਮਾਚਿਸ ਦੀ ਤਲੀਲੀ ਜਾਂ ਰੂੰ ਦੇ ਫੰਵੇ ਨਾਲ ਲਗਾਓ। ਇਕੋ ਬਾਰ ਲਗਾਉਣ ਨਾਲ ਮੱਸਾ ਸੁੱਕ ਜਾਂਦਾ ਹੈ। ਜੇ ਇਕ ਵਾਰ ਲਗਾਉਣ ਨਾਲ ਮੱਸਾ ਨਾ ਸੁੱਕੇ ਤਾਂ ਦੋ ਤਿੰਨ ਦਿਨ ਦਾ ਫਰਕ ਰਖਕੇ ਇਕ ਦੋ ਬਾਰ ਫੇਰ ਲਗਾ ਸਕਦੇ ਹੋ। ਇਹ ਪ੍ਰਯੋਗ ਸਾਵਧਾਨੀ ਦੀ ਵਿਸ਼ੇਸ਼ ਮੰਗ ਕਰਦਾ ਹੈ।

ਭੌਰੀਆਂ:- ਭੋਰੀ ਜਾਂ ਪੈਰਾਂ ਦੀ ਡੀਲ ਨੂੰ ਤੇਜ ਚੀਜ਼ ਨਾਲ ਕੱਟਕੇ ਉਥੇ ਇਹ ਦਵਾ ਭਰ ਦਿਓ। ਅਜਿਹਾ ਕੁਝ ਦਿਨ ਕਰਨ ਨਾਲ ਭੌਰੀਆਂ ਖਤਮ ਹੋ ਜਾਂਦੀਆਂ ਹਨ।

## ਅੰਧਰਾਤਾ (ਰਤੌਂਧ਼ੀ - Night Blindness) ਅਤੇ ਹਿਸਟੀਰੀਆ ਵਿਚ ਲਾਭਕਾਰੀ

ਸਫੈਦ ਪਿਆਜ ਦਾ ਰਸ 10 ਮਿਲੀ
ਸ਼ਹਿਦ 10 ਮਿਲੀ
ਦੋਵਾਂ ਨੂੰ ਮਿਲਾਕੇ 2-2 ਤੁਪਕੇ ਅੱਖਾਂ ਵਿਚ ਪਾਵੋ।

ਦੇਸ਼ ਦੀ ਹਾਨੀ, ਦੁਸ਼ਟ ਲੋਕਾਂ ਦੀ ਦੁਸ਼ਟਤਾ ਤੋਂ ਘੱਟ,
ਸੱਜਣ ਪੁਰਸਾਂ ਦੀ ਉਦਸੀਨਤਾ ਤੋਂ ਵੱਧ ਹੁੰਦੀ ਹੈ।
*ਪਰਮ ਪੂਜਨੀਯੇਂ ਸੁਆਮੀ ਰਾਮ ਦੇਵ ਜੀ ਮਹਾਰਾਜ*

# ਰੋਗਾਂ ਵਿਚ ਪੱਥ ਕੁਪੱਥ

## ਦਿਲ ਦੇ ਰੋਗ, ਉੱਚ ਰਕਤਚਾਪ (ਹਾਈਪ੍ਰਟੈਨਸ਼ਨ)

ਪੱਥ : ਕਣਕ ਦਾ ਆਟਾ, ਘੱਟ ਮਾਤਰਾ ਵਿਚ ਜਵਾਰ, ਬਾਜਰਾ, ਮੂੰਗੀ ਸਾਬਤ ਅਤੇ ਢੰਘੂਰੀਆਂ ਦਾਲਾਂ, ਕਾਲੇ ਛੋਲੇ, ਹਰੀਆਂ ਪੱਤੇ ਵਾਲੀਆਂ ਸਬਜੀਆਂ (ਪਾਲਕ, ਮੇਥੀ, ਬਾਥੂ) ਅਜਮੈਣ, ਮੁਨੱਕਾਂ, ਅਦਰਕ, ਨੇਂਬੂ, ਲੌਕੀ, ਤੁਲਸੀ ਦੇ ਪੱਤੇ, ਤੋਰੀ, ਪੁਦੀਨਾ, ਪਰਵਲ, ਸੁਹਾਜਣਾਂ, ਕੱਦੂ, ਟਿੰਡਾ ਕਰੇਲਾ ਆਦਿ।

ਅੰਗੂਰ, ਮੌਸਮੀ, ਪਪੀਤਾ, ਅਨਾਰ, ਸੰਤਰਾ, ਸੇਬ, ਅਮਰੂਦ, ਅਨਾਨਾਸ, ਬਾਦਾਮ, ਬਿਨਾ ਮਲਾਈ ਵਾਲਾ ਦੁੱਧ, ਲੱਸੀ, ਅਰਜੁਣ ਛਾਲ, ਸਿੱਧ-ਦੁੱਧ, ਸਰਸੋਂ, ਸੂਰਜਮੁਖੀ, ਸੋਯਾਬੀਨ ਦਾ ਤੇਲ, ਸ਼ੁੱਧ ਗੋਕਾ ਘੀ, ਚੀਨੀ, ਗੁੜ, ਸ਼ਹਿਦ ਮੁਰੱਬੇ ਆਦਿ।

ਕੁਪੱਥ : ਕੇਕ, ਪੇਸਟਰੀ, ਨਾਨ, ਰੁਮਾਲੀ ਰੋਟੀ, ਨੂਡਲਜ਼, ਪੀਜ਼ਾ, ਬਰਗਰ, ਨਮਕ, ਤਲੇ ਤੇ ਡੱਬੇ ਬੰਦ ਖਾਦ ਪਦਾਰਥ, ਮੱਖਣ, ਘੀ, ਖੋਯਾ, ਮਲਾਈ, ਮਾਂਸ, ਮੱਛੀ, ਡਾਲਡੇ ਵਿਚ ਬਣੇ ਪਾਦਰਥ, ਮੈਦਾ ਤੇ ਬੇਸਣ ਦੀਆਂ ਤਲੀਆਂ ਹੋਈਆਂ ਵਸਤਾਂ, ਬੰਦਾ ਖਾਣਾ, ਕਟਹਲ, ਕਾਜੂ, ਅਖਰੋਟ, ਪਿਸਤਾ ਆਦਿ ਸੁੱਕੇ ਮੇਵੇ; ਸ਼ਰਾਬ, ਅਚਾਰ, ਚਟਨੀ, ਸੱਾਸ, ਤਲੇ ਪਾਪੜ ਬਿਸਕੁਟ, ਚਿਪਸ, ਤੰਬਾਕੂ ਆਦਿ ਵਰਤਣੇ ਨਹੀਂ ਹਨ।

ਵਿਸ਼ੇਸ਼ : ਸਾਬਤ ਅਨਾਜ ਤੇ ਦਾਲਾਂ ਦੀ ਹੀ ਵਰਤੋਂ ਕਰੋ।

- ਹਰ ਰੋਜ ਹਲਕਾ ਵਿਆਮ ਤੇ ਸੈਰ (ਖਾਣੇ ਤੋਂ ਕੁਝ ਫਰਕ ਰਖਕੇ) ਕਰੋ।

  ਇਕੋ ਵੇਲੇ ਬਹੁਤਾ ਤੇ ਭਾਰੀ ਭੋਜਨ ਕਰਨ ਦੀ ਥਾਂ ਹਲਕਾ ਅਤੇ ਥੋੜ੍ਹੀ ਦੇਰ ਪਿਛੋਂ ਖਾਓ।

- ਖਾਂਸੀ ਹੋਣ ਦੇ ਦਹੀ, ਕੱਚਾ ਕੇਲਾ, ਟਮਟਰ ਨਾ ਖਾਓ। ਦੁੱਧ ਵਿਚ ਦਿਵਯ ਪੇਯੇ ਪਾ ਕੇ ਪੀਵੋ।

## ਸ਼ੂਗਰ (Diabetes Mellitus)

ਪੱਥ : ਮਿੱਸਾ ਚੋਕਰ ਵਾਲਾ ਆਟਾ (ਕਣਕ + ਜੌਂ + ਛੋਲੇ + ਸੋਯਾਬੀਨ ਮੂੰਗੀ, ਹਰਹਰ, ਛੋਲਿਆਂ ਦੀ ਦਾਲ, ਕਰੇਲਾ, ਪਰਵਲ, ਲੌਕੀ, ਤੋਰੀ,ਟਮਾਟਰ, ਕੱਦੂ ਖੀਰਾ, ਹਰੀ ਮਿਰਚ, ਪਾਲਕ, ਬਾਥੂ, ਪਿਆਜ, ਲਸਣ, ਨੇਂਬੂ, ਮੇਥੀ, ਸੁਹਾਜਣਾ ਆਦਿ ਦੀਆਂ ਸਬਜੀਆਂ, ਔਲਾ, ਜਾਮਣ, ਦਾ ਫਲ ਤੇ ਜਾਮਣ ਦੀ ਗਿਟਕ ਦਾ ਚੂਰਨ, ਮੇਥੀ ਦਾਣੇ ਦਾ ਪਾਣੀ ਹਰ ਰੋਜ 5-7 ਨਿੰਮ ਦੇ ਕੋਮਲ ਪੱਤੇ, ਪਪੀਤਾ, ਅਮਰੂਦ, ਆਦਿ ਫਲਾਂ ਦਾ ਥੋੜ੍ਹੀ ਮਾਤਰਾ ਵਿਚ ਪ੍ਰਯੋਗ ਕੀਤਾ ਜਾ ਸਕਦਾ ਹੈ। ਫਿੱਕਾ ਦੁੱਧ, ਲੱਸੀ,

ਖੱਟੇ ਪ੍ਰਧਾਨ ਫਲਾਂ ਦੀ ਵਰਤੋਂ; ਭੋਜਨ 15-20 ਮਿੰਟ ਤੋ ਪਿਛੋ ਕਰਨੀ ਚਾਹੀਦੀ ਹੈ। ਹਰ ਰੋਜ 3-4 ਕਿਲੋਮੀਟਰ ਦੀ ਸੈਰ ਕਰਨੀ ਚਾਹੀਦੀ ਹੈ।

ਕੁਪੱਥ : ਬਹੁਤਾ ਸਮਾ ਬੈਠੇ ਰਹਿਣਾ ਜਾਂ ਆਰਾਮ ਕਰਨਾ, ਰੋਟੀ ਖਾ ਕੇ ਦਿਨ ਵਿਚ ਸੌਣਾ, ਨਵਾਂ ਅਨਾਜ, ਚਾਵਲ, ਦਹੀ, ਗੰਨੇ ਦਾ ਰਸ, ਮੌਸਮੀ, ਕੇਲਾ, ਅਨਾਰ, ਅੰਜੀਰ, ਚੀਕੂ, ਸੇਬ, ਚੀਨੀ, ਗੁੜ, ਮਿਸ਼ਰੀ, ਆਲੂ ਅਤੇ ਸਿਗਰਟ, ਸ਼ਰਾਬ, ਰੋਗ ਨੂੰ ਵਧਾਉਂਦੀ ਹੈ। ਪੇਸ਼ਾਬ ਅਤੇ ਟੱਟੀ ਦਾ ਬੇਗ ਵੀ ਨਹੀਂ ਲਗਾਉਣਾ ਚਾਹੀਦਾ।

## ਅਤਿਸਾਰ (ਦਸਤ) ਪ੍ਰਵਾਹਿਕਾ, ਸੰਗ੍ਰਹਿਣੀ (Diarrhoea, Dysentry, Sprue & Irritable bowel syndromes)

ਪੱਥ : ਕਣਕ + ਚੌਲ + ਬਾਜਰਾ + ਮੂੰਗ ਨੂੰ ਇਕੋ ਜਿਨੀ ਮਾਤਰਾ ਵਿਚ ਮਿਲਾਕੇ ਤਿਆਰ ਕੀਤਾ ਦਲੀਆ, ਬੱਕਰੀ ਦਾ ਦੁੱਧ, ਪੱਕਾ ਕੇਲਾ, ਬਿਲ ਫਲ, ਔਲੇ ਦਾ ਮੁਰੱਬਾ, ਕੱਚੇ ਨਾਰੀਅਲ ਦਾ ਪਾਣੀ, ਪਦੀਨਾ, ਖਿਚੜੀ, ਦਹੀ, ਨੇਂਬੂ + ਨਮਕ + ਚੀਨੀ ਦਾ ਘੋਲ, ਬਿਲ ਦਾ ਮੁਰੱਬਾ, ਮੂੰਗੀ ਤੇ ਮਸਰ ਦੀ ਦਾਲ, ਧਾਨ ਦੀਆਂ ਖਿੱਲਾਂ, ਦਹੀ + ਇਸਬਗੋਲ ਮਿਲਾਕੇ ਖਾਣਾ, ਲੌਕੀ, ਤੋਰੀ ਟਿੰਡਾ ਆਦਿ ਸਬਜੀਆਂ ਦਾ ਪਾਣੀ, ਨਾਰੀਅਲ ਖੰਡ ਤੇ ਫਲਾਂ ਦਾ ਰਸ ਵਰਤੋਂ ਯੋਗ ਹੁੰਦੇ ਹਨ।

ਕੁਪੱਥ : ਪੂਰੀ, ਕਚੌਰੀ, ਸਮੋਸਾ, ਪੈਟੀਜ਼; ਮਾਹਾਂ, ਛੋਲਿਆਂ ਤੇ ਮੈਦੇ ਤੋਂ ਬਣੀ ਚਾਟ, ਅਚਾਰ, ਜਿਆਦਾ ਨਮਕ, ਮਿਰਚ ਮਸਾਲੇ ਵਾਲਾ ਭੋਜਨ, ਮਿਠਾਈ, ਕੱਦੂ, ਕਕੜੀ, ਟਮਟਰ, ਆਲੂ, ਪੱਤੇ ਵਾਲੀਆਂ ਸਬਜੀਆਂ, ਦੁੱਧ, ਕੋਲਡ ਡਰਿੰਕਸ, ਪੀਜਾ, ਬਰਗਰ ਆਦਿ ਨਾ ਲਵੋ।

## ਐਸਡਿਟੀ (Acidity)

ਪੱਥ : ਮਿੱਸੇ ਤੇ ਚੋਕਰ ਮਿਲੇ ਆਟੇ ਦੀ ਰੋਟੀ, ਰੇਸ਼ੇ-ਪੱਤੇਦਾਰ ਹਰੀਆਂ ਸਬਜੀਆਂ, ਲੌਕੀ, ਤੋਰੀ, ਪਰਵਲ, ਕੱਦੂ, ਸੁਹਾਂਜਣਾ, ਸੇਮ, ਚਲਾਈ ਦੀ ਫਲੀ, ਸਲਾਦ, ਤੇ ਢੰਘੂਰਿਆ ਅਨਾਜ, ਹਫ਼ਤੇ ਵਿਚ ਇਕ ਵਾਰ ਕਬਜ ਨਾਸ਼ਕ ਤ੍ਰਿਫਲਾ + ਇਸਬਗੋਲ ਦੁੱਧ ਜਾਂ ਪਾਣੀ ਨਾਲ ਲਵੋ, ਦਲੀਆ, ਖਿਚੜੀ ਤੇ ਤਾਜਾ ਮੱਠਾ, ਅਨਾਰ, ਦਾਖਾਂ, ਗੁਲਕੰਦ, ਮੁਨੱਕਾਂ, ਮੂੰਗੀ ਦੀ ਦਾਲ, ਮਿੱਠੇ ਤੇ ਠੰਢੇ ਪਦਾਰਥ, ਪੇਠਾ ਔਲੇ ਤੇ ਸੇਬ ਦਾ ਮੁਰੱਬਾ।

ਕੁਪੱਥ : ਪੂਰੀ, ਹਲਵਾ, ਕਚੌਰੀ, ਸਮੋਸਾ, ਪੀਜਾ, ਬਰਗਰ, ਇਡਲੀ, ਡੋਸਾ, ਚਾਹ, ਕਾਫ਼ੀ ਕੋਲਡ ਡਰਿੰਕਸ, ਮਾਂਹ, ਰਾਜਮਾਂਹ, ਛੋਲੇ, ਮਸਰੀ ਦੀ ਦਾਲ, ਗਰਮ ਮਸਾਲੇ, ਚੌਲ, ਅਮਚੂਰ, ਬੈਗਣ, ਆਲੂ, ਗੋਭੀ, ਜਿਮੀਕੰਦ, ਅਚਾਰ, ਤੇਲ ਦੀਆਂ ਚੀਜਾਂ, ਮੈਦਾ ਤੇ

ਬੇਸਣ ਤੇ ਮਾਹਾਂ ਦੇ ਬਣੇ ਪਕਵਾਨ ਤੇ ਨਮਕੀਨ, ਲਾਲ ਮਿਰਚ, ਤਿਖੇ ਪਦਾਰਥ, ਬੱਦਾਈ ਵਾਲਾ ਭੋਜਨ, ਕੁਲਥੀ, ਦਹੀ, ਤੰਬਾਕੂ, ਚਾਹ, ਸ਼ਰਾਬ ਤੇ ਛੇਤੀ ਛੇਤੀ ਗਰਮ ਰੋਟੀ ਖਾਣਾ ਅਤੇ ਮਾਨਸਿਕ ਤਣਾਓ ਵਿਚ ਰਹਿਣ ਦੀ ਮਨਾਹੀ ਹੈ।

ਨੋਟ : ਕਬਜ, ਬਵਾਸੀਰ ਪੇਟ ਦੀ ਗੈਸ ਤੇ ਹੋਰ ਪੇਟ ਰੋਗਾਂ ਵਿਚ ਅਦਰਕ, ਨੇਂਬੂ ਤੇ ਵਭਿੰਨ ਪ੍ਰਕਾਰ ਦੇ ਨਮਕਾਂ ਦੀ ਵਰਤੋਂ ਲਾਭਵੰਦ ਹੁੰਦੀ ਹੈ।

## ਪੀਲੀਆ, ਜੌਂਡਿਸ, ਹੈਪੇਟਾਇਇਟਿ A.B.C.; ਖ਼ੂਨ ਨਿਰਮਾਣ ਨਾਲ ਸਬੰਧ ਰੋਗ

ਪੱਥ : ਜੌਂ, ਕਣਕ ਛੋਲਿਆਂ ਦੀ ਮਿੱਸੀ ਰੋਟੀ, ਖਿਚੜੀ, ਦਲੀਆ, ਹਰੀ ਪੱਤੇਦਾਰ ਸਬਜੀਆਂ (ਪਾਲਕ, ਮੇਥੀ, ਬਾਥੂ) ਲੌਕੀ, ਤੋਰੀ, ਘੀ ਕੁਮਾਰ, ਟਿੰਡੇ, ਪੇਠਾ, ਪਰਵਲ, ਚਲਾਈ, ਕੱਚੀ ਮੂਲੀ, ਪਪੀਤਾ, ਮੌਸਮੀ, ਅਨਾਰ, ਸੇਬ, ਸੰਤਰਾ, ਲੀਚੀ, ਬੱਗੂਗੋਸੇ ਦਾ ਫਲ, ਅੰਗੂਰ, ਨਾਰੀਅਲ ਪਾਣੀ, ਚੀਨੀ, ਮਿਸਰੀ, ਔਲਾ, ਖਜੂਰ, ਮੁਨੱਕਾ, ਸੌਗੀ, ਬਕਰੀ ਜਾਂ ਗਊ ਦਾ ਦੁੱਧ, ਤਾਜੀ ਦਹੀ, ਲੱਸੀ, ਰਸਗੁੱਲਾ, ਗੰਨੇ ਤੇ ਗੰਨੇ ਦਾ ਰਸ ਲਾਭਕਾਰੀ ਹਨ।

ਕੁਪੱਥ : ਗਰਮ ਮਸਾਲਾ, ਮਿਰਚ, ਤੇਲ, ਮਿਠਾਈ, ਤਲੇ ਪਦਾਰਥ, ਪੂਰੀ, ਪਰੌਂਠਾ, ਘੀ, ਆਲੂ, ਚੌਲ, ਹਲਦੀ, ਮਿਲਾਈ ਵਾਲਾ ਦੁੱਧ, ਪੀਲੇ ਰੰਗ ਦੀ ਚੀਜ, ਕੁਲਥੀ, ਸਰ੍ਹੋਂ, ਲਸਣ, ਹਲਵਾ, ਕਚੌਰੀ, ਸਮੋਸਾ, ਪੀਜਾ, ਬਰਗਰ, ਚਾਹ, ਕਾਫ਼ੀ, ਕੋਲਡ ਡ੍ਰਿੰਕਸ, ਮਾਂਹ, ਰਾਜਮਾਂਹ, ਛੋਲ, ਮਸਰ ਦੀ ਦਾਲ ਅਤੇ ਅਧੁਨਿਕ ਸਭਿਅਤਾ ਦੇ ਬਜਾਰੀ ਪਦਾਰਥ ਮਨ੍ਹਾਂ ਹਨ।

## ਨਾੜੀ ਦਰਦ, ਸੋਜਸ਼, ਐਸਡਿਟੀ, ਹੱਡੀਆਂ ਤੇ ਪੱਠਿਆਂ ਵਿਚ ਦਰਦ ਅਤੇ ਹੋਰ ਵਾਯੂ ਰੋਗ (Oste arthritis, Rheumaoid arthritis, gout, sciatica, skeltal & muscular pain, facial paralysis.)

ਪੱਥ : ਕਣਕ ਦੀ ਰੋਟੀ, ਘੀ ਤੇ ਸ਼ਕਰ ਪਾਕੇ ਬਣਾਇਆ ਹਲਵਾ, ਕਿਸੇ ਵੀ ਕਿਸਮ ਦਾ ਅੰਦਰ ਅਤੇ ਬਾਹਰੀ ਸੇਕਾ, ਪੁਨਰਵਾ ਦੇ ਪੱਤਿਆਂ ਦਾ ਸਾਗ, ਅਨਾਰ, ਪੱਕਾ ਐਬ, ਅੰਗੂਰ, ਰਿੰਡੀ ਦਾ ਤੇਲ, ਮੂੰਗੀ ਦੀ ਦਾਲ, ਹਿੰਗ, ਅਦਰਕ, ਸੌਂਠ, ਮੇਥੀ, ਅਜਮੈਣ, ਲਸਣ, ਸੁਹਾਂਜਣਾ ਦੇ ਫੁੱਲ ਤੇ ਕੱਚੀਆਂ ਫਲੀਆਂ ਦੀ ਸਬਜੀ, ਹਲਦੀ, ਘੀ ਕੁਮਾਰ ਦੀ ਵਰਤੋਂ, ਨਿੱਘੇ ਪਾਣੀ ਨਾਲ ਨ੍ਹਾਉਣਾ ਤੇ ਪੀਣਾ, ਗਰਮ ਥਾਂ ਤੇ ਰਹਿਣਾ ਲਾਹੇ

ਵੰਦ ਹੁੰਦਾ ਹੈ। ਗਰਮ ਪਾਣੀ ਵਿਚ ਲੂਣ ਪਾਕੇ ਸੋਜਿਸ਼ ਵਾਲੀ ਥਾਂ ਦੀ ਟਕੋਰ ਲਾਭ ਦਿੰਦੀ ਹੈ।

ਕੁਪੱਥ : ਛੋਲੇ, ਮਟਰ, ਸੋਯਾਬੀਨ, ਆਲੂ, ਮਾਂਹ, ਰਾਜਮਾਹ, ਮਸਰੀ, ਕਟਹਲ, ਫੁੱਲ ਗੋਭੀ, ਖੀਰਾ, ਟਮਟਰ, ਅਮਚੂਰ, ਨੇਂਬੂ, ਸੰਤਰਾ, ਐਗੂਰ, ਦਹੀ, ਲੱਸੀ ਆਦਿ ਖੱਟੇ ਪਦਾਰਥ, ਮੱਝ ਦਾ ਦੁੱਧ, ਪੇਠਾ, ਠੰਡਾ ਪਾਣੀ ਪੀਣਾ ਤੇ ਨ੍ਹਾਉਣਾ, ਸਿਲ੍ਹ ਅਤੇ ਠੰਡੇ ਥਾਂ ਤੇ ਰਹਿਣਾ ਨੁਕਸਾਨ ਦਾਇਕ ਹੈ।

## ਸਾਹ ਦੀਆਂ ਬਿਮਾਰੀਆਂ, ਖੰਘ, ਸਾਹ, ਦਮਾ ਅਤੇ ਅਲਰਜੀ ਆਦਿ ਲਈ (Ch. Rhinitis, Bronchitis, Br. Asthma, R.T.I. Respiratory Allergic Disorder)

ਪੱਥ : ਜੌਂ, ਕਣਕ, ਮੂੰਗੀ, ਕੁਲਥੀ ਦੀ ਦਾਲ, ਬੈਂਗਨ, ਬਾਥੂ, ਬੱਕਰੀ ਦਾ ਦੁੱਧ, ਮਨੱਕਾਂ, ਲੌਂਗ, ਲੈਚੀ, ਲਸਣ, ਤ੍ਰਿਕੁਟ, ਮਘਾਂ, ਤੇਜਫਲ, ਦਾਲ ਚੀਨੀ, ਜਾਵਿਤ੍ਰੀ, ਗਰਮ ਪਾਣੀ ਨਾਲ ਨ੍ਹਾਉਣਾ ਤੇ ਪੀਣਾ, ਗਰਮ ਥਾਂ ਤੇ ਰਹਿਣਾ, ਦੁੱਧ ਵਿਚ ਹਲਦੀ ਤੇ ਸੌਂਠ ਅੰਦਾਜਨ ੨-2 ਗ੍ਰਾਮ ਜਾਂ ਸਰੀਰ ਦੀ ਪ੍ਰਕਿਰਤੀ ਦੇ ਅਨੁਸਾਰ ਉਬਾਲਕੇ ਪੀਣਾ, ਛੁਹਾਰਾ, ਖਜੂਰ, ਮਨੱਕਾਂ, ਦੁੱਧ ਵਿਚ ਪਕਾਕੇ ਪੀਣਾ, ਕਾਲੀ ਮਿਰਚ ਤੇ ਮੁਲੱਠੀ ਚੂਸਣਾ, ਭੁੰਨੇ ਛੋਲੇ ਚੱਬਣਾ ਲਾਭਦਾਇਕ ਹੈ।

ਕੁਪੱਥ : ਖੀਰ, ਦਹੀਂ, ਸਰੋਂ, ਆਈਸ ਕ੍ਰੀਮ, ਫਰਿਜ ਦਾ ਪਾਣੀ, ਕੋਲਡ ਡਰਿੰਕਸ, ਫਾਸਟ ਫੂਡ, ਜੰਕ ਫੂਡ, ਖਟਾਈ, ਤਲੀਆਂ ਚੀਜਾਂ, ਇਮਲ਼ੀ, ਕੈਰੀ, ਅਚਾਰ, ਠੰਢੀ ਹਵਾ, ਠੰਢਾ ਪਾਣੀ, ਘੱਟਾ, ਪ੍ਰਾਗ ਕਣ, ਧੂੰਆ, ਸਿਲ੍ਹ ਵਾਲੇ ਗੰਦੇ ਵਾਤਾਵਰਣ ਵਿਚ ਤੇ ਪ੍ਰਦੂਸ਼ਿਤ ਥਾਂ ਤੇ ਰਹਿਣਾ ਮਾੜਾ ਹੈ।

## ਮੋਟਾਪਾ (Obesity)

ਪੱਥ : ਹਲਕਾ ਤੇ ਛੇਤੀ ਹਜਮ ਹੋਣ ਵਾਲਾ ਭੋਜਨ, ਥੋੜ੍ਹਾ ਜਿਨਾ ਗਊ ਦਾ ਦੁੱਧ, ਲੱਸੀ, ਸ਼ਹਿਦ ਤੇ ਨੇਂਬੂ ਪਾਕੇ ਗਰਮ ਪਾਣੀ ਪੀਣਾ ਤੇ ਕਸਰਤ, ਸਵੇਰ ਦੀ ਸੈਰ, ਸਰੀਰਕ ਤੇ ਮਾਨਸਿਕ ਮਿਹਨਤ ਚੰਗੇ ਹਨ। ਨਾਲ ਹੀ ਆਮ ਪੱਥ-ਕੁਪੱਥ ਦੀ ਵੀ ਪਾਲਣਾ ਕਰੋ।

ਕੁਪੱਥ : ਕਿਸੇ ਵੀ ਪ੍ਰਕਾਰ ਦੀ ਫੈਟ ਤੇ ਉਸ ਦੇ ਉਤਪਾਦਨ, ਮਿੱਠਾ, ਰੋਟੀ ਖਾ ਕੇ ਇਕਦਮ ਸੌਣਾ, ਦਿਨ ਵਿਚ ਸੌਣਾ, ਜੀਭ੍ਹ ਦਾ ਸੁਆਦੂ ਹੋਣਾ ਕੋਈ ਵੀ ਤਲਿਆ ਭੋਜਨ ਤੇ ਆਲਸ ਕਰਨਾ ਮਾੜਾ ਹੈ।

## ਕਿਡਨੀ ਰੋਗ (Kidney Disease)

ਪੱਥ : ਗਾਂ ਦੇ ਦੁੱਧ ਦੀ ਲੱਸੀ, ਥੋੜ੍ਹਾ ਜਿਨਾ ਤਾਜਾ ਦਹੀ, ਗਾਂ ਦਾ ਦੁੱਧ, ਪੇਠਾ, ਕੱਕੜੀ, ਪਰਵਲ, ਧਨੀਆਂ, ਸੌਂਫ, ਪੁਨਰਵਾ, ਪਪੀਤਾ, ਸੇਬ, ਅਮਰੂਦ, ਮਿੱਠਾ ਅੰਬ, ਨਾਗਕੇਸਰ, ਲੌਕੀ, ਤੋਰੀ, ਟਿੰਡਾ, ਕੱਚਾ ਪਪੀਤਾ, ਕੱਚਾ ਕੇਲਾ, ਸੇਮਫਲੀ, ਸੁਹਾਂਜਣੇ ਦੀ ਫਲੀ, ਗਾਜਰ, 'ਨਾਰੀਅਲ ਦਾ ਪਾਣੀ, ਜੌਂ ਦਾ ਪਾਣੀ, ਅਨਾਨਾਸ ਦਾ ਰਸ, ਪੱਥਰ ਚੱਟ ਦੇ ਪੱਤੇ, ਉਬਲਿਆ ਹੋਇਆ ਪਾਣੀ, ਲਵੋ।

ਕੁਪੱਥ : ਮਟਰ, ਦਹੀਂ ਛੋਲੇ, ਰਾਜ ਮਾਂਹ, ਮਾਂਹ, ਆਲੂ, ਗੋਭੀ, ਪਾਲਕ, ਚਲਾਈ, ਟਮਟਰ, ਚੀਕੂ, ਕਾਜੂ, ਮਸ਼ਰੂਮ, ਬੈਂਗਨ, ਮਾਸ, ਸ਼ਰਾਬ, ਅਦਰਕ, ਕਾਲੀ ਮਿਰਚ, ਖਟਾਈ, ਨਮਕ, ਕਾਲੇ ਪਦਾਰਥ, ਹਰੀ ਮਿਰਚ ਦੀ ਵਰਤੋਂ ਨਾ ਕਰੋ ਅਤੇ ਬਹੁਤੀ ਕਸਰਤ ਵੀ ਨਾ ਕਰੋ।

## ਪਥਰੀ ਤੇ ਪੇਸ਼ਾਬ ਰੋਗਾਂ ਲਈ (Renal Calculas/stone)

ਪੱਥ : ਚੋਕਰ ਵਾਲੇ ਮਿੱਸੇ ਆਟੇ ਦੀ ਰੋਟੀ, ਮੂੰਗੀ, ਕੁਲਥੀ, ਹਰ ਹਰ ਦੀ ਦਾਲ, ਨੇਂਬੂ, ਗਾਜਰ, ਖੀਰਾ, ਕੱਕੜੀ, ਲੌਕੀ, ਤੋਰੀ, ਟਿੰਡਾ, ਮੌਸੰਮੀ, ਸੰਤਰਾ, ਕਰੇਲਾ, ਨਾਰੀਅਲ ਤੇ ਜੌਂ ਦਾ ਪਾਣੀ, ਪੱਥਰ ਚੱਟ ਦੇ ਪੱਤੇ, ਕੇਲਾ, ਅਨਾਨਾਸ ਦਾ ਰਸ ਤੇ ਤਰਲ ਪਦਾਰਥ, ਸੌਂਠ, ਧਨੀਆਂ, ਪੁਦੀਨਾ, ਵਧੇਰੇ ਮਾਤਰਾ ਵਿਚ ਪਾਣੀ ਪੀਵੋ।

## ਇਸਤਰੀ ਰੋਗ (Gynacological disorders)

ਪੱਥ : ਆਮ ਪਰਹੇਜ ਦੀਆਂ ਗੱਲਾਂ ਦੀ ਪਾਲਣਾ ਕਰੋ।

ਕੁਪੱਥ : ਬਹੁਤਾ ਲੂਣ, ਤੇਲ, ਖਟਾਈ ਵਾਲੀਆਂ ਚੀਜਾਂ, ਗਰਮ ਮਸਾਲਾ, ਅਚਾਰ, ਚੌਲ, ਮਾਂਹ, ਰਾਜ ਮਾਂਹ, ਆਧੁਨਿਕ ਵਿਐਜਨ, ਕਟਹਲ, ਆਲੂ ਜਿੰਮੀਕੰਦ, ਕਚਾਲੂ, ਬੇਸਣ, ਮੈਦਾ ਅਤੇ ਬੇਸਣ ਤੋਂ ਬਣੀਆਂ ਚੀਜਾਂ ਨਹੀਂ ਲੈਣੀਆਂ

## ਚਮੜੀ ਰੋਗ (Skin disease)

ਪੱਥ : ਆਮ ਪਰਹੇਜ ਦੀਆਂ ਗੱਲਾਂ ਦੀ ਪਾਲਣਾ ਕਰੋ।

ਕੁਪੱਥ : ਖੱਟੇ-ਮਿਠੇ ਰਸ ਵਾਲੇ ਭੋਜਨ, ਬੈਂਗਨ, ਅਰਬੀ, ਮਾਂਹ, ਰਾਜਮਾਂਹ, ਛੋਲੇ, ਅਚਾਰ, ਤਲੀਆਂ ਚੀਜਾਂ, ਮੈਦੇ ਅਤੇ ਬੇਸਣ ਤੋਂ ਬਣੀਆਂ ਚੀਜਾਂ, ਪੀਜਾ, ਬਰਗਰ, ਪੈਟੀਜ਼, ਪੇ ਸਟਰੀ, ਦੁੱਧ, ਦਹੀਂ, ਗੁੜ, ਤਿਲ, ਲਸਨ, ਗਰਮ ਮਸਾਲੇ, ਬਹੁਤੇ ਗਰਮ ਅਤੇ

ਸਿਲ੍ਹ ਵਾਲੀ ਥਾਂ ਤੇ ਰਹਿਣਾ, ਬਹੁਤਾ ਸਾਬਣ ਤੇ ਸ਼ੈਂਪੂ ਵਰਤਣਾ, ਸੁੰਦਰਤਾ ਲਈ ਵਸਤਾਂ ਘੱਟ ਵਰਤੋ।

## ਬਾਲ ਰੋਗ (Paediatric disease)

ਪੱਥ : ਮਾਂ ਦਾ ਦੁੱਧ ਜਾਂ ਬੱਕਰੀ/ਗਾਂ ਦਾ ਦੁੱਧ

## ਮਨੋ ਰੋਗ (Psychological Disorder)

ਪੱਥ : ਸ਼ਾਂਤ, ਇਕਾਂਤ ਤੇ ਮਨ ਨੂੰ ਖੁਸ਼ੀ ਦੇਣ ਵਾਲੀ ਥਾਂ, ਇਸ਼ਨਾਨ, ਮਾਲਿਸ਼ ਸਾਕਾਰਾਤਮਿਕ ਵਿਚਾਰ, ਮਾਨਸਿਕ ਸਹਿਯੋਗ, ਧਿਆਨ, ਪ੍ਰਾਣਾਯਾਮ ਦਾ ਅਭਿਆਸ ਅਤੇ ਆਮ ਪਰਹੇਜ ਦੀ ਪਾਲਣਾ, ਬੈਅ ਮਾਰਨ ਵਾਲੇ ਪਾਦਰਥ ਅਤੇ ਵਧੀਆ ਵਰਤਾਓ ਲਾਭਦਾਇਕ ਹੈ।

ਕੁਪੱਥ : ਸ਼ਰਾਬ ਪੀਣਾ, ਉਲਟੇ ਭੋਜਨ, ਗਰਮ ਤਰਲ ਪੀਣੇ, ਭੁੱਖਾ ਤੇ ਪਿਆਸਾ ਰਹਿਣਾ, ਨੀਂਦ ਨੂੰ ਰੋਕਣਾ, ਬਹੁਤਾ ਲੂਣ, ਸਰ੍ਹੋਂ ਦਾ ਤੇਲ, ਮਸਾਲੇ, ਅਚਾਰ, ਤਿਖੇ ਤੇ ਗਰਮ ਖਾਦ ਪਦਾਰਥ, ਅਨਉਚਿੱਤ ਵਾਤਾਵਰਣ, ਚਿੰਤਾ, ਡਰ, ਕ੍ਰੋਧ, ਸ਼ੋਕ, ਰਾਤ ਦਾ ਜਾਗਣਾ ਅਤੇ ਮਾਨਸਿਕ ਦਬਾਓ ਨੁਕਸਾਨ ਦਾਇਕ ਹਨ।

## ਸਾਰੇ ਰੋਗੀਆਂ ਲਈ ਆਮ ਪੱਥ ਕੁਪੱਥ

ਲਾਹੇਵੰਦ ਪਦਾਰਥ :-

ਕਣਕ, ਛਿਲਕੇ ਵਾਲੀ ਮੂੰਗੀ ਦੀ ਦਾਲ, ਲੌਕੀ, ਤੋਰੀ, ਕੱਚਾ ਪਪੀਤਾ, ਗਾਜਰ, ਟਿੰਡੇ, ਪੱਤ ਗੋਭ੍ਹੀ, ਕਰੇਲਾ, ਪਰਵਲ, ਪਾਲਕ, ਹਰੀ ਮੇਥੀ, ਉੱਘੁਰਿਆ ਅਨਾਜ, ਸੁਹਾਜਨੇ ਦੀਆਂ ਫਲੀਆਂ, ਛੋਲੇ, ਹਰੀ ਮਿਰਚ ਤੇ ਆਦਰਕ (ਥੋੜੀ ਮਾਤਰਾ ਵਿਚ) ਗਾਂ ਦਾ ਦੁੱਧ ਅਤੇ ਘੀ ਸਭ ਤੋਂ ਵਧੀਆ ਹੈ। ਜੇ ਗਾਂ ਦਾ ਦੁੱਧ ਨਾ ਮਿਲੇ ਤਾਂ ਹੀ ਮੱਝ ਦਾ ਦੁੱਧ ਵਰਤੋ।

ਫਲਾਂ ਵਿਚ ਸੇਬ, ਪਪੀਤਾ, ਚੀਕੂ, ਅਨਾਰ, ਅਮਰੂਦ, ਬੱਗੂ-ਗੋਸ਼ਾ, ਜਾਮਣ, ਮੌਸਮੀ ਆਦਿ ਫਲਾਂ ਦੀ ਵਰਤੋਂ ਆਮ ਤੌਰ ਤੇ ਕੀਤੀ ਜਾ ਸਕਦੀ ਹੈ। ਸੁੱਕੇ ਫਲਾਂ ਵਿਚੋਂ ਕਾਜੂ, ਬਦਾਮ, ਮੁਨੱਕਾਂ, ਸੌਗੀ, ਅੰਜੀਰ, ਚਿਲਗੋਜਾ, ਛੁਹਾਰੇ, ਖਜੂਰ ਆਦਿ ਵਰਤੋ।

ਸਭ ਲਈ ਨੁਕਸਾਨ ਵਾਲੇ ਪਦਾਰਥ :-

ਚਾਹ, ਕਾਫ਼ੀ, ਕੋਲਡ ਡਰਿੰਕਸ, ਆਈਸਕ੍ਰੀਮ, ਪੀਜਾ, ਬਰਗਰ, ਪੈਟੀਜ਼, ਇਡਲੀ, ਡੋਸਾ, ਤੰਬਾਕੂ, ਗੁਟਕਾ, ਪਾਨ ਮਸਾਲਾ, ਮਾਸ, ਸ਼ਰਾਬ, ਅੰਡੇ ਤੇ ਮੈਦੇ ਦੇ ਬਣੇ ਬ੍ਰੈਡ ਆਦਿ, ਕਨਫੈਸ਼ਨਰੀ ਤੇ ਸੰਥੈਟਿਕ ਫੂਡ ਆਦਿ ਨੁਕਸਾਨ ਦੇਹ, ਨਾ ਖਾਣ ਯੋਗ ਅਤੇ ਛੱਡਣ ਵਾਲੇ ਹਨ। ਇਨ੍ਹਾਂ ਦੀ ਵਰਤੋਂ ਕਦੀ ਨਾ ਕਰੋ।

# ਦਵਾਈ ਵਰਤਣ ਦਾ ਆਮ ਤਰੀਕਾ

1 ਗੋਲੀਆਂ ਤੇ ਚੂਰਨ : ਗੋਲੀ ਜਾਂ ਚੂਰਨ ਖਾਣਾ ਖਾਣ ਤੋਂ ਤਕਰੀਬਨ 15-20 ਮਿੰਟ ਪਿਛੋਂ ਲਵੋ। ਵਾਤ ਅਤੇ ਕਫ਼ ਰੋਗਾਂ ਵਿਚ ਗਰਮ ਪਾਣੀ ਨਾਲ ਅਤੇ ਪਿੱਤ ਰੋਗਾਂ ਵਿਚ ਤਾਜੇ ਪਾਣੀ ਨਾਲ ਗੋਲੀ ਜਾਂ ਚੂਰਨ ਲਂਵੋ। ਗੋਲੀ ਚੱਬ ਕੇ ਖਾਣਾ ਚੰਗਾ ਹੈ, ਕੌੜੀ ਗੋਲੀ ਉਂਝ ਦੀ ਲੰਘਾ ਸਕਦੇ ਹੋ ।

ਵਿਸ਼ੇਸ਼ :

i) ਮੁਕਤਾਵਟੀ, ਮਧੂਨਾਸ਼ਨੀ (ਮਧੂ ਕਲਪ) ਤੇ ਕਾਯਾਕਲਪ ਵਟੀ ਨੂੰ ਖਾਣਾ ਖਾਣ ਤੋਂ ਇਕ ਘੰਟਾ ਪਹਿਲਾਂ ਲਵੋ।

ii) ਦਸਤ ਅਤੇ ਐਸਡਿਟੀ ਲਈ ਵਰਤਣ ਵਾਲੇ ਚੂਰਨ ਖਾਣੇ ਤੋਂ ਪਹਿਲਾਂ ਵੈਦ ਦੀ ਸਲਾਹ ਅਨੁਸਾਰ ਲਵੋ।

2 ਭਸਮ : (ਪੁੜੀਆਂ) ਭਸਮ ਤੇ ਰਸ ਆਦਿ ਨੂੰ ਮਿਲਾ ਕੇ ਜੋ ਦਵਾਈ ਪੁੜੀ ਵਿਚ ਦਿੱਤੀ ਜਾਂਦੀ ਹੈ ਉਸ ਨੂੰ ਖਾਣੇ ਤੋਂ; ਔਧੇ ਤੋਂ ਇਕ ਘੰਟਾ ਪਹਿਲਾ—ਸ਼ਹਿਦ, ਮਲਾਈ ਜਾਂ ਗਰਮ ਦੁੱਧ ਨਾਲ ਲਵੋ।

3 ਆਸਵ-ਅਰਿਸ਼ਟ : ਸਾਰੇ ਆਸਵ ਤੇ ਆਰਿਸ਼ਟ ਖਾਣੇ ਤੋਂ ਦਸ ਪੰਦਰ੍ਹਾਂ ਮਿੰਟਾਂ ਪਿਛੋਂ ਬਰਾਬਰ ਦਾ ਪਾਣੀ ਮਿਲਾਕੇ ਲਏ ਜਾਂਦੇ ਹਨ।

4 ਕਵਾਥ: (ਕਾੜ੍ਹਾ) : ਕਵਾਥ ਦੀ ਦਵਾਈ ਦੀ ਮਾਤਰਾ ਜੇ 10 ਗ੍ਰਾਮ ਹੈ ਤਾਂ ਉਸ ਨੂੰ ਅੰਦਾਜਨ 400 ਗ੍ਰਾਮ ਪਾਣੀ ਵਿਚ ਪਕਾਓ। ਜਦੋਂ ਪਾਣੀ 100 ਗ੍ਰਾਮ ਰਹਿ ਜਾਵੇ ਤਾਂ ਪੁਣਕੇ ਪੀਵੋ। ਜੇ ਪਾਣੀ ਬਹੁਤਾ ਪੀਣਾ, ਔਖਾ ਲੱਗੇ ਤਾਂ ਉਬਾਲਕੇ 50 ਗ੍ਰਾਮ ਤੱਕ ਕਰ ਸਕਦੇ ਹੋ। ਕਵਾਥ ਦਾ ਸੁਆਦ ਜੇ ਕੌੜਾ ਹੋਵੇ ਤਾਂ ਉਸ ਵਿਚ ਸ਼ਹਿਦ ਜਾਂ ਮਿਠਾ ਮਿਲਾਕੇ ਪੀ ਸਕਦੇ ਹੋ। ਉਂਝ ਮਿੱਠੇ ਤੋਂ ਬਿਨਾ ਪੀਣਾ ਵਧੇਰੇ ਗੁਣਕਾਰੀ ਹੈ। ਕਵਾਥ ਦੀਆਂ ਦਵਾਈਆਂ ਨੂੰ ਅੱਠ ਦਸ ਘੰਟੇ ਪਹਿਲਾਂ ਭਿਓਂ ਦੇਣਾ ਜਿਆਦਾ ਗੁਣਕਾਰੀ ਹੁੰਦਾ ਹੈ।

5 ਐਕੂਪ੍ਰੈਸਰ : ਰੋਗ ਅਨੁਸਾਰ ਦੱਸੇ ਗਏ ਥਾਵਾਂ ਨੂੰ 30 ਤੋਂ 40 ਬਾਰ ਤੱਕ ਅੰਗੂਠੇ ਨਾਲ ਦਵਾਓ। ਐਕੂਪ੍ਰੈਸਰ ਖਾਣੇ ਤੋਂ ਪਹਿਲਾਂ ਕਰੋ। ਨਰਮ (ਨਾਜੁਕ) ਥਾਵਾਂ ਤੇ ਘੱਟ ਜੋਰ ਲਗਾਓ। ਸਰੀਰਕ ਦਰਦਾਂ ਨੂੰ ਦੂਰ ਕਰਨ ਲਈ ਇਹ ਚਮਤਕਾਰੀ ਤਰੀਕਾ ਹੈ। ਭਾਵੇਂ ਇਹ ਆਰੰਭ ਵਿਚ ਔਖਾ ਕਰਨ ਵਾਲਾ ਲਗਦਾ ਹੈ ਪਰੰਤੂ ਇਸ ਦੇ ਪ੍ਰਣਾਮ ਬਹੁਤ ਸੁਖਦ ਹਨ।

6 ਮਾਲਿਸ : ਮਾਲਿਸ ਹਮੇਸਾਂ ਦਿਲ ਵਾਲੇ ਪਾਸੇ ਨੂੰ ਉਚਿਤ ਜੋਰ ਲਗਾਕੇ ਹੌਲੀ ਹੌਲੀ ਕਰਨੀ ਚਾਹੀਦੀ ਹੈ।

7 ਕਵਾਥ ਇਸ਼ਨਾਨ :

i) ਰੋਗ ਅਨੁਸਾਰ ਦਿੱਤੇ ਗਏ ਕਵਾਥ ਦੀ ਜੇ ਭਾਫ਼ ਲੈਣੀ ਹੋਵੇ ਤਾਂ ਦੱਸੀ ਗਈ ਦਵਾਈ ਨੂੰ ਇਕ ਤੋਂ ਡੇਢ ਲਿਟਰ ਪਾਣੀ ਪਾ ਕੇ ਪ੍ਰੈਸਰ ਕੁੱਕਰ ਵਿਚ ਰਖਕੇ ਉਬਾਲੋ। ਜਦੋਂ ਸੀਟੀ ਵਿਚੋਂ ਦੀ ਭਾਫ਼ ਆਉਣ ਲੱਗੇ ਤਾਂ ਸੀਟੀ ਨੂੰ ਹਟਾ ਕੇ ਉਸ ਥਾਂ ਗੈਸ ਵਾਲਾ ਰਬੜ ਦਾ ਪਾਈਪ ਲਗਾ ਲਵੋ। ਪਾਈਪ ਦੇ ਦੂਜੇ ਸਿਰੇ ਦੇ ਅੱਗੇ ਕੱਪੜਾ ਰੱਖਕੇ ਰੋਗ ਵਾਲੀ ਥਾਂ ਨੂੰ ਭਾਫ਼ ਦਿਓ। ਬਿਨਾ ਕਪੜਾ ਰੱਖੇ, ਪਾਈਪ ਵਿਚੋਂ ਆਉਂਦੇ ਗਰਮ ਪਾਣੀ ਦੇ ਛਿੱਟੇ ਸਰੀਰ ਨੂੰ ਸਾੜ ਸਕਦੇ ਹਨ। ਠੀਕ ਸਮੇਂ ਤੱਕ ਭਾਫ਼ ਲੈਣ ਪਿਛੋਂ ਬਾਕੀ ਬਚੇ ਪਾਣੀ ਨਾਲ ਪੀੜ ਵਾਲੀ ਥਾਂ ਨੂੰ ਕੋਸੇ ਪਾਣੀ ਨਾਲ ਸੇਕਾ ਕਰੋ।

ii) ਜੇ ਭਾਫ਼ ਨਾ ਲੈਣੀ ਹੋਵੇ ਤਾਂ ਦਵਾਈ ਨੂੰ ਲੋੜ ਅਨੁਸਾਰ 3-4 ਕਿਲੋ ਪਾਣੀ ਵਿਚ ਪਕਾਓ ਜਦੋਂ ਅੰਦਾਜਨ ਅੱਧਾ ਪਾਣੀ ਰਹਿ ਜਾਵੇ ਤਾਂ ਠੀਕ ਠੀਕ ਗਰਮ ਜਲ ਵਿਚ ਕਪੜਾ ਭਿਓਂਕੇ ਰੋਗ ਵਾਲੀ ਥਾਂ ਤੇ ਸੇਕਾ ਕਰੋ।

8 ਯੋਗ ਆਸਣ ਤੇ ਪ੍ਰਾਣਾਯਾਮ : ਲਗ ਭਗ ਸਾਰੇ ਹੀ ਇਲਾਜ ਯੋਗ ਅਤੇ ਲਾਇਲਾਜ ਰੋਗਾਂ ਵਿਚ ਪ੍ਰਾਣਾਯਾਮ ਚਮਤਕਾਰੀ ਲਾਭ ਦਿੰਦਾ ਹੈ। ਆਪਣੀ ਤਾਕਤ ਅਤੇ ਸਮਰਥਾ ਅਨੁਸਾਰ, ਖਾਲੀਪੇਟ ਪ੍ਰਾਣਾਯਾਮ ਨਿਯਮਤ ਰੂਪ ਵਿਚ ਜਰੂਰ ਕਰੋ। ਜੋੜਾਂ ਵਿਚ ਦਰਦ ਹੋਣ ਦੀ ਹਾਲਤ ਵਿਚ ਹਲਕੀ ਕਸਰਤ ਕਰੋ। ਕਮਰ ਤੇ ਰੀੜ੍ਹ ਦੀ ਹੱਡੀ ਵਿਚ ਦਰਦ ਹੋਣ ਤੇ ਮੇਰੂ ਦੰਡ ਦੇ ਆਸਣ ਕਰਨ ਨਾਲ ਨਿਸ਼ਚਿਤ ਲਾਭ ਮਿਲਦਾ ਹੈ।

ਬੱਚਿਆਂ ਨੂੰ ਸੰਪਤੀ ਤੋਂ ਵੱਧ ਸੰਸਕਾਰਾਂ ਦੀ ਵਿਰਾਸਤ ਦਿਓ।
ਪਰਮ ਪੂਜਨੀਯੇਂ ਸੁਆਮੀ ਰਾਮ ਦੇਵ ਜੀ ਮਹਾਰਾਜ

# ਦਵਾਈਆਂ ਦੀ ਮੁੱਲ ਸੂਚੀ

| ਕ੍ਰਮ ਨੰ: | ਦਵਾਈ ਦਾ ਨਾਂ | ਮਾਤਰਾ | ਕੀਮਤ |
|---|---|---|---|
| | **ਨਿੱਜੀ ਅਨੁਭਵੀ ਯੋਗ** | | |
| 1. | ਦਿਵਯ ਅਰਸ਼ਕਪਲ ਵਟੀ | 20 ਗ੍ਰਾਮ | 30-00 |
| 2. | ਦਿਵਯ ਅਸ਼ਮਰੀਹਰ ਰਸ | 40 ਗ੍ਰਾਮ | 60-00 |
| 3. | ਦਿਵਯ ਅਸ਼ਮਰੀਹਰ ਕਵਾਥ | 50 ਗ੍ਰਾਮ | 80-00 |
| 4. | ਦਿਵਯ ਆਂਬਲਾ ਮੁਰੱਬਾ (ਗਿੱਲਾ) | 1 ਕਿਲੋ | 70-00 |
| 5. | ਆਂਬਲਾ ਮੁਰੱਬਾ (ਮਿੱਠਾ) | 500 ਗ੍ਰਾਮ | 70-00 |
| 6. | ਦਿਵਯ ਆਂਬਲਾ ਮੁਰੱਬਾ (ਚਟਪਟਾ) | 500 ਗ੍ਰਾਮ | 85-00 |
| 7. | ਦਿਵਯ ਉਦਰਾਮ੍ਰਿਤ ਵਟੀ | 20 ਗ੍ਰਾਮ | 25-00 |
| | | 40 ਗ੍ਰਾਮ | 50-00 |
| 8. | ਦਿਵਯ ਉਦਰ ਕਲਪ ਚੂਰਨ | 50 ਗ੍ਰਾਮ | 15-00 |
| | | 100 ਗ੍ਰਾਮ | 30-00 |
| 9. | ਦਿਵਯ ਕਾਯਾਕਲਪ ਵਟੀ | 10 ਗ੍ਰਾਮ | 35-00 |
| | | 20 ਗ੍ਰਾਮ | 70-00 |
| 10. | ਦਿਵਯ ਕਾਯਾਕਲਪ ਤੇਲ | 50 ਮਿਲੀ. | 25-00 |
| | | 100 ਮਿਲੀ. | 50-00 |
| | | 250 ਮਿਲੀ. | 125-00 |
| 11. | ਦਿਵਯ ਕਾਯਾਕਲਪ ਕਵਾਥ | 100 ਗ੍ਰਾਮ | 20-00 |
| 12. | ਦਿਵਯ ਕੇਸ਼ ਤੇਲ | 50 ਗ੍ਰਾਮ | 35-00 |
| | | 100 ਗ੍ਰਾਮ | 70-00 |
| | | 250 ਗ੍ਰਾਮ | 175-00 |
| 13. | ਦਿਵਯ ਗੈਸ ਹਰ ਚੂਰਨ | 50 ਗ੍ਰਾਮ | 20-00 |
| | | 100 ਗ੍ਰਾਮ | 40-00 |
| 14. | ਦਿਵਯ ਦੁਰਦੂ ਅਰਕ | 10 ਮਿਲੀ. | 15-00 |

| | | | |
|---|---|---|---|
| 15. | ਦਿਵਯ ਚੂਰਨ | 50 ਗ੍ਰਾਮ | 20-00 |
| | | 100 ਗ੍ਰਾਮ | 40-00 |
| 16. | ਦਿਵਯ ਪੇਯ (ਆਯੁਰਵੈਦਿਕ ਚਾਹ) | 100 ਗ੍ਰਾਮ | 20-00 |
| | | 250 ਗ੍ਰਾਮ | 50-00 |
| | | 500 ਗ੍ਰਾਮ | 100-00 |
| 17. | ਦਿਵਯ ਧਾਰਾ | 10 ਮਿਲੀ | 10-00 |
| | | 20 ਮਿਲੀ | 20-00 |
| 18. | ਦਿਵਯ ਦੰਤ ਮੰਜਨ | 50 ਗ੍ਰਾਮ | 20-00 |
| | | 100 ਗ੍ਰਾਮ | 40-00 |
| 19. | ਦਿਵਯ ਨੇਤ੍ਰਜਿਓਤੋ | 10 ਮਿਲੀ. | 10.00 |
| | | 20 ਮਿਲੀ. | 20-00 |
| 20. | ਦਿਵਯ ਪੀੜਾਂਤਕ ਰਸ | 10 ਗ੍ਰਾਮ | 40-00 |
| | | 20 ਗ੍ਰਾਮ | 80-00 |
| 21. | ਦਿਵਯ ਪੀੜਾਂਤਕ ਕਵਾਥ | 100 ਮਿਲੀ | 15-00 |
| 22. | ਦਿਵਯ ਪੀੜਾਂਤਕ ਤੇਲ | 50 ਗ੍ਰਾਮ | 30-00 |
| | | 100 ਗ੍ਰਾਮ | 60-00 |
| 23. | ਪੋਸਟਿਕ ਚੂਰਨ | 50 ਗ੍ਰਾਮ | 15-00 |
| | | 100 ਗ੍ਰਾਮ | 30-00 |
| 24. | ਦਿਵਯ ਅੰਮ੍ਰਿਤ ਵਟੀ | 5 ਗ੍ਰਾਮ | 210-00 |
| | | 10 ਗ੍ਰਾਮ | 420-00 |
| 25. | ਦਿਵਯ ਮਧੂ (ਸ਼ੁਧ ਸਹਿਤ) | 250 ਗ੍ਰਾਮ | 35-00 |
| | | 1 ਕਿਲੋ | 140-00 |
| 26. | ਦਿਵਯ ਮਧੂ ਨਾਸ਼ਨੀ | 20 ਗ੍ਰਾਮ | 60-00 |
| | | 60 ਗ੍ਰਾਮ | 180-00 |
| 27. | ਦਿਵਯ ਮੁਕਤਾਵਟੀ | 20 ਗ੍ਰਾਮ | 100-00 |
| | | 40 ਗ੍ਰਾਮ | 200-00 |
| 28. | ਦਿਵਯ ਮੇਧਾਕਵਾਥ | 100 ਗ੍ਰਾਮ | 20-00 |
| 29. | ਦਿਵਯ ਮੇਧਾਵਟੀ | 20 ਗ੍ਰਾਮ | 45-00 |
| | | 60 ਗ੍ਰਾਮ | 135-00 |

| | | | |
|---|---|---|---|
| 30. | ਦਿਵਯ ਐਮ੍ਰਿਤ ਰਸਾਯਣ (ਆਵਲੇਹ) | 1 ਕਿਲੋ | 140-00 |
| 31. | ਮੇਦੋਹਰ ਵਟੀ | 50 ਗ੍ਰਾਮ | 75-00 |
| | | 100 ਗ੍ਰਾਮ | 150-00 |
| 32. | ਦਿਵਯ ਸ਼ਵਾਸਾਰੀ ਰਸ | 20 ਗ੍ਰਾਮ | 30-00 |
| | | 50 ਗ੍ਰਾਮ | 75-00 |
| 33. | ਦਿਵਯ ਸਵਾਸਾਰੀ ਪ੍ਰਣਾਹੀ | 500 ਗ੍ਰਾਮ | 50-00 |
| 34. | ਦਿਵਯ ਇਸਤ੍ਰੀ ਰਸਾਯਣ | 20 ਗ੍ਰਾਮ | 40-00 |
| | | 60 ਗ੍ਰਾਮ | 120-00 |
| 36. | ਦਿਵਯ ਹਰਿਦਯਾਮ੍ਰਿਤ | 10 ਗ੍ਰਾਮ | 50-00 |
| | | 20 ਗ੍ਰਾਮ | 100-00 |
| | | 40 ਗ੍ਰਾਮ | 200—00 |
| 36. | ਦਿਵਯ ਮਧੂ ਕਲਪ ਵਟੀ | 40 ਗ੍ਰਾਮ | 40-00 |
| 37. | ਦਿਵਯ ਵਾਤਾਰੀ ਚੂਰਨ | 50 ਗ੍ਰਾਮ | 30-00 |
| 38. | ਦਿਵਯ ਸ਼ਿਲਾਜੀਤ ਰਸਾਯਣ | 20 ਗ੍ਰਾਮ | 30-00 |
| | | 40 ਗ੍ਰਾਮ | 60-00 |
| 39. | ਦਿਵਯ ਸਰਵਕਲਪ ਕਵਾਥ | 100 ਗ੍ਰਾਮ | 20-00 |
| 40. | ਦਿਵਯ ਬੇਲ ਸ਼ਰਬਤ | 750 ਮਿਲੀ. | 55-00 |
| 41. | ਦਿਵਯ ਬਾਦਾਮ ਸ਼ਰਬਤ | 750 ਮਿਲੀ. | 90-00 |
| 42. | ਦਿਵਯ ਗੁਲਾਬ ਸ਼ਰਬਤ | 750 ਮਿਲੀ. | 65-00 |

## ਭਸਮ

| | | | |
|---|---|---|---|
| 43. | ਦਿਵਯ ਅਭ੍ਰਕ ਭਸਮ | 10 ਗ੍ਰਾਮ | 25-00 |
| 44. | ਦਿਵਯ ਅਕੀਕ ਪਿਸ਼ਟੀ | 10 ਗ੍ਰਾਮ | 30-00 |
| 45. | ਦਿਵਯ ਕਪਦਰਕ ਭਸਮ | 10 ਗ੍ਰਾਮ | 20-00 |
| 46. | ਦਿਵਯ ਕਹਿਰਵਾ ਪਿਸ਼ਟੀ | 10 ਗ੍ਰਾਮ | 80-00 |
| 47. | ਦਿਵਯ ਕਾਸੀਸ ਭਸਮ | 10 ਗ੍ਰਾਮ | 15-00 |
| 48. | ਗੋਦਾਂਤੀ ਭਸਮ | 10 ਗ੍ਰਾਮ | 10-00 |
| 49. | ਦਿਵਯ ਜਹਿਰ ਮੋਹਰਾ ਪਿਸ਼ਟੀ | 10 ਗ੍ਰਾਮ | 30-00 |

| | | | |
|---|---|---|---|
| 50. | ਦਿਵਯ ਟੰਕਣ ਭਸਮ | 10 ਗ੍ਰਾਮ | 10-00 |
| 51. | ਦਿਵਯ ਤਾਮਰ ਭਸਮ | 1 ਗ੍ਰਾਮ | 7-00 |
| 52. | ਦਿਵਯ ਤ੍ਰਿਵਣ ਭਸਮ | 10 ਗ੍ਰਾਮ | 50-00 |
| 53. | ਦਿਵਯ ਪ੍ਰਵਾਲ (ਮੂਲ) ਪਿਸ਼ਟੀ | 10 ਗ੍ਰਾਮ | 30-00 |
| 54. | ਦਿਵਯ ਪ੍ਰਵਾਲ (ਸਾਖ) ਪਿਸ਼ਟੀ | 10 ਗ੍ਰਾਮ | 80-00 |
| 55. | ਦਿਵਯ ਬੰਗ ਭਸਮ | 10 ਗ੍ਰਾਮ | 50-00 |
| 56. | ਦਿਵਯ ਮੰਤੂਰ ਭਸਮ | 10 ਗ੍ਰਾਮ | 20-00 |
| 57. | ਦਿਵਯ ਮੁਕਤਾ ਪਿਸ਼ਟੀ 1 | 1 ਗ੍ਰਾਮ | 50-00 |
| 58. | ਦਿਵਯ ਮੁਕਤਾ ਪਿਸ਼ਟੀ 2 | 1 ਗ੍ਰਾਮ | 30-00 |
| 59. | ਦਿਵਯ ਰੋਪਯ (ਚਾਂਦੀ) ਭਸਮ | 1 ਗ੍ਰਾਮ | 40-00 |
| 60. | ਦਿਵਯ ਸਵਰਨ ਭਸਮ | 1 ਗ੍ਰਾਮ | 1600-00 |
| 61. | ਦਿਵਯ ਸ਼ਰਿੰਗ ਭਸਮ | 10 ਗ੍ਰਾਮ | 30-00 |
| 62. | ਦਿਵਯ ਲੋਹ ਭਸਮ | 10 ਗ੍ਰਾਮ | 25-00 |
| 63. | ਦਿਵਯ ਸ਼ੰਖ ਭਸਮ | 10 ਗ੍ਰਾਮ | 10-00 |
| 64. | ਦਿਵਯ ਸਵਰਨ ਮਾਕਸ਼ਿਕਾ ਭਸਮ | 10 ਗ੍ਰਾਮ | 25-00 |
| 65. | ਦਿਵਯ ਸਫ਼ਟਿਕ ਭਸਮ | 10 ਗ੍ਰਾਮ | 15-00 |
| 66. | ਦਿਵਯ ਹਜਰੁਲਯਹੂਦ ਭਸਮ | 10 ਗ੍ਰਾਮ | 30-00 |
| 67. | ਦਿਵਯ ਹੀਰਕ (ਹੀਰਾ) ਭਸਮ | 1 ਗ੍ਰਾਮ | 2000-00 |
| 68. | ਦਿਵਯ ਸੰਗੇਯਾਸਵ ਪਿਸ਼ਟੀ | 10 ਗ੍ਰਾਮ | 30-00 |
| 69. | ਦਿਵਯ ਮੁਕਤਾਸ਼ਕਤੀ ਭਸਮ | 10 ਗ੍ਰਾਮ | 25-00 |

## ਰਸ ਤੇ ਰਸਾਯਣ

| | | | |
|---|---|---|---|
| 70. | ਦਿਵਯ ਕੁਮਾਰ ਕਲਯਾਣ ਰਸ | 1 ਗ੍ਰਾਮ | 325-00 |
| 71. | ਦਿਵਯ ਯੋਗੇਂਦਰ ਰਸ | 1 ਗ੍ਰਾਮ | 275-00 |
| 72. | ਦਿਵਯ ਵਸੰਤ ਕੁਸਮਾਕੁਰ ਰਸ | 1 ਗ੍ਰਾਮ | 200-00 |
| 73. | ਦਿਵਯ ਬ੍ਰਹਿਦ ਵਾਤ ਚਿੰਤਾਮਣੀ | 1 ਗ੍ਰਾਮ | 250-00 |
| 74. | ਦਿਵਯ ਮਕਰ ਧੁਆਜ | 1 ਗ੍ਰਾਮ | 35-00 |

| | | | |
|---|---|---|---|
| 75. | ਦਿਵਯ ਸਵਰਨ ਵਸੰਤਮਾਲਤੀ | 1 ਗ੍ਰਾਮ | 125-00 |
| 76. | ਦਿਵ੍ਯ ਰਸ ਰਾਜ ਰਸ | 1 ਗ੍ਰਾਮ | 275-00 |
| 77. | ਦਿਵਯ ਆਮਵਾਤਾਰੀ ਰਸ | 20 ਗ੍ਰਾਮ | 36-00 |
| | | 40 ਗ੍ਰਾਮ | 70-00 |
| 78. | ਦਿਵਯ ਏਕਾਂਗਵੀਰ ਰਸ | 10 ਗ੍ਰਾਮ | 50-00 |
| 79. | ਦਿਵਯ ਕਾਮਦੁਧਾ ਰਸ (ਮੋਤੀ ਯੁਕਤ) | 10 ਗ੍ਰਾਮ | 25-00 |
| 80. | ਦਿਵਯ ਪ੍ਰਵਾਲ ਪੰਚਾਮ੍ਰਿਤ | 5 ਗ੍ਰਾਮ | 80-00 |
| 81. | ਦਿਵਯ ਮਾਹਾਂਵਾਤ ਵਿਧਵੰਸ ਰਸ | 10 ਗ੍ਰਾਮ | 40-00 |
| 82. | ਦਿਵਯ ਰਸ-ਮਾਣੀਕਯ | 1 ਗ੍ਰਾਮ | 5-00 |
| | | 5 ਗ੍ਰਾਮ | 25-00 |
| 83. | ਦਿਵਯ ਰਸ ਸਿੰਧੂਰ | 1 ਗ੍ਰਾਮ | 7-00 |
| 84. | ਦਿਵਯ ਲਕਸ਼ਮੀ ਵ਼ਿਲਾਸ ਰਸ | 10 ਗ੍ਰਾਮ | 30-00 |
| | | 20 ਗ੍ਰਾਮ | 60-00 |
| 85. | ਦਿਵਯ ਤ੍ਰਿਭੁਵਨ ਕੀਰਤੀ ਰਸ | 10 ਗ੍ਰਾਮ | 25-00 |
| | | 20 ਗ੍ਰਾਮ | 50-00 |

## ਵਟੀ

| | | | |
|---|---|---|---|
| 86. | ਦਿਵਯ ਆਰੋਗਵਰਧਨੀ ਵਟੀ | 10 ਗ੍ਰਾਮ | 20-00 |
| | | 20 ਗ੍ਰਾਮ | 40-00 |
| 87. | ਦਿਵਯ ਕੁਟਜਘਨ ਵਟੀ | 10 ਗ੍ਰਾਮ | 15-00 |
| | | 20 ਗ੍ਰਾਮ | 30-00 |
| 88. | ਦਿਵਯ ਖਾਦਿਰਾਦੀ ਵਟੀ | 10 ਗ੍ਰਾਮ | 15-00 |
| | | 20 ਗ੍ਰਾਮ | 30-00 |
| 89. | ਦਿਵਯ ਚੰਦਰਪ੍ਰਭਾ ਵਟੀ | 20 ਗ੍ਰਾਮ | 35-00 |
| | | 60 ਗ੍ਰਾਮ | 105-00 |
| 90. | ਦਿਵਯ ਚਿਤ੍ਰਕਾਦੀ ਵਟੀ | 10 ਗ੍ਰਾਮ | 20-00 |
| | | 20 ਗ੍ਰਾਮ | 40-00 |

| | | | |
|---|---|---|---|
| 91. | ਦਿਵਯ ਰਜ: ਪ੍ਰਵਰਤਨੀ ਵਟੀ | 10 ਗ੍ਰਾਮ | 25-00 |
| | | 20 ਗ੍ਰਾਮ | 50-00 |
| 92. | ਦਿਵਯ ਵਿਸ਼ਤਿੰਦੁਕ ਵਟੀ | 10 ਗ੍ਰਾਮ | 20-00 |
| | | 20 ਗ੍ਰਾਮ | 40-00 |
| 93. | ਦਿਵਯ ਸੰਜੀਵਨੀ ਵਟੀ | 10 ਗ੍ਰਾਮ | 20-00 |
| | | 20 ਗ੍ਰਾਮ | 40-00 |
| 94. | ਦਿਵਯ ਲਵੰਗਾਦੀ ਵਟੀ | 10 ਗ੍ਰਾਮ | 20-00 |
| | | 20 ਗ੍ਰਾਮ | 40-00 |
| 95. | ਦਿਵਯ ਵ੍ਰਿਧੀਵਾਧਿਕਾ ਵਟੀ | 10 ਗ੍ਰਾਮ | 20-00 |
| | | 20 ਗ੍ਰਾਮ | 40-00 |
| 96. | ਦਿਵਯ ਸਾਰੀਵਾਦੀ ਵਟੀ | 10 ਗ੍ਰਾਮ | 30-00 |
| | | 20 ਗ੍ਰਾਮ | 60-00 |

## ਗੁੱਗਲ

| | | | |
|---|---|---|---|
| 97. | ਦਿਵਯ ਕਾਂਚਨਾਰ ਗੁੱਗਲ | 20 ਗ੍ਰਾਮ | 25-00 |
| | | 60 ਗ੍ਰਾਮ | 75-00 |
| 98. | ਦਿਵਯ ਕਿਸ਼ੋਰ ਗੁੱਗਲ | 20 ਗ੍ਰਾਮ | 25-00 |
| | | 60 ਗ੍ਰਾਮ | 75-00 |
| 99. | ਦਿਵਯ ਮੋਕਸੁਰਾਦੀ ਗੁੱਗਲ | 20 ਗ੍ਰਾਮ | 25-00 |
| | | 60 ਗ੍ਰਾਮ | 75-00 |
| 100. | ਦਿਵਯ ਮਾਹਾਂਯੋਗਰਾਜ ਗੁੱਗਲੀ | 20 ਗ੍ਰਾਮ | 45-00 |
| | | 60 ਗ੍ਰਾਮ | 135-00 |
| 101. | ਦਿਵਯ ਸਿੰਘਨਾਦ ਗੁੱਗਲ | 20 ਗ੍ਰਾਮ | 25-00 |
| | | 60 ਗ੍ਰਾਮ | 75-00 |
| 102. | ਦਿਵਯ ਯੋਗਰਾਜ ਗੁੱਗਲ | 20 ਗ੍ਰਾਮ | 25-00 |
| | | 60 ਗ੍ਰਾਮ | 75-00 |
| 103. | ਦਿਵਯ ਤ੍ਰਿਫਲਾ ਗੁੱਗਲ | 20 ਗ੍ਰਾਮ | 25-00 |
| | | 60 ਗ੍ਰਾਮ | 75-00 |

| | | | |
|---|---|---|---|
| 104. | ਦਿਵਯ ਸਪਤ ਵਿਸ਼ੰਤੀ ਗੁੱਗਲ | 20 ਗ੍ਰਾਮ | 25-00 |
| | | 60 ਗ੍ਰਾਮ | 75-00 |
| 105. | ਦਿਵਯ ਲਾਕਸ਼ਾਦੀ ਗੁੱਗਲ | 20 ਗ੍ਰਾਮ | 25-00 |
| 106. | ਦਿਵਯ ਤ੍ਰੋਦਸ਼ਾਂਘ ਗੁੱਗਲ | 20 ਗ੍ਰਾਮ | 25-00 |
| | | 60 ਗ੍ਰਾਮ | 75-00 |

## ਚੂਰਨ

| | | | |
|---|---|---|---|
| 107. | ਦਿਵਯ ਅਜਮੋਦਾਦੀ ਚੂਰਨ | 50 ਗ੍ਰਾਮ | 15-00 |
| | | 100 ਗ੍ਰਾਮ | 30-00 |
| 108. | ਦਿਵਯ ਅਰਜੁਣ ਚੂਰਨ | 100 ਗ੍ਰਾਮ | 10-00 |
| 109. | ਦਿਵਯ ਅਵਿਪੱਤੀਚੂਰਨ | 50 ਗ੍ਰਾਮ | 15-00 |
| | | 100 ਗ੍ਰਾਮ | 30-00 |
| 110. | ਦਿਵਯ ਅਸ਼ਵਰੀਧਾ ਚੂਰਨ | 50 ਗ੍ਰਾਮ | 15-00 |
| | | 100 ਗ੍ਰਾਮ | 30-00 |
| 111. | ਦਿਵਯ ਆਂਵਲਾ ਚੂਰਨ | 100 ਗ੍ਰਾਮ | 15-00 |
| 112. | ਦਿਵਯ ਪੰਚਲੋਕ ਚੂਰਨ | 50 ਗ੍ਰਾਮ | 20-00 |
| 113. | ਦਿਵਯ ਮੁਲੱਠੀ ਚੂਰਨ | 100 ਗ੍ਰਾਮ | 15-00 |
| 114. | ਦਿਵਯ ਲਵਨਭਾਸਕਰ ਚੂਰਨ | 50 ਗ੍ਰਾਮ | 15-00 |
| | | 100 ਗ੍ਰਾਮ | 30-00 |
| 115. | ਦਿਵਯ ਤ੍ਰਿਕੁਟਾ ਚੂਰਨ | 50 ਗ੍ਰਾਮ | 25-00 |
| 116. | ਦਿਵਯ ਸੁਆਦਿਸ਼ਟ ਚੂਰਨ | 50 ਗ੍ਰਾਮ | 15-00 |
| | | 100 ਗ੍ਰਾਮ | 30-00 |
| 117. | ਦਿਵਯ ਸ਼ੀਤੋਪਲਾਦੀ ਚੂਰਨ | 25 ਗ੍ਰਾਮ | 20-00 |
| | | 50 ਗ੍ਰਾਮ | 40-00 |
| 118. | ਦਿਵਯ ਤ੍ਰਿਫਲਾ ਚੂਰਨ | 100 ਗ੍ਰਾਮ | 15-00 |
| 119. | ਦਿਵਯ ਰੀਗਾਧਰ ਚੂਰਨ | 50 ਗ੍ਰਾਮ | 15-00 |

## ਵਿਵਧ (ਵੱਖ ਵੱਖ)

| | | | |
|---|---|---|---|
| 120. | ਦਿਵਯ ਚਵਨਪ੍ਰਾਸ਼ (ਕੇਸਰ ਯੁਕਤ) | 1 ਕਿਲੋ | 130-00 |
| 121. | ਦਿਵਯ ਚਵਨਪ੍ਰਾਸ਼ (ਕੇਸਰ ਯੁਕਤ) | 1 ਕਿਲੋ | 170-00 |
| 122. | ਦਿਵਯ ਆਮਲਕੀ ਰਸਾਯਣ | 50 ਗ੍ਰਾਮ | 30-00 |
| 123. | ਦਿਵਯ ਸ਼ਵੇਤ ਪ੍ਰਪਟੀ | 10 ਗ੍ਰਾਮ | 15-00 |
| | | 20 ਗ੍ਰਾਮ | 30-00 |
| 124. | ਦਿਵਯ ਪੁਨਨਰਵਾਦੀ ਮੰਡੂਰ | 10 ਗ੍ਰਾਮ | 15-00 |
| 125. | ਦਿਵਯ ਗਿਲੋ ਸਤ | 20 ਗ੍ਰਾਮ | 30-00 |
| 126. | ਦਿਵਯ ਸਪਤਾਮ੍ਰਿਤ ਲੋਹ | 20 ਗ੍ਰਾਮ | 60-00 |
| | | 10 ਗ੍ਰਾਮ | 20-00 |
| 127. | ਦਿਵਯ ਸ਼ੁਧ ਸਿਲਾਜੀਤ ਸਤ | 20 ਗ੍ਰਾਮ | 60-00 |
| | | 50 ਗ੍ਰਾਮ | 150-00 |
| 128. | ਦਿਵਯ ਦਸ਼ਮੂਲ ਕਵਾਥ | 150 ਗ੍ਰਾਮ | 10-00 |
| 129. | ਦਿਵਯ ਮਾਹਾਂ ਤ੍ਰਿਫਲਾ ਘ੍ਰਿਤ | 200 ਗ੍ਰਾਮ | 180-00 |

ਪਰਿਵਰਤਨ ਲਈ ਸਮਾਂ ਨਹੀਂ ਸੰਕਲਪ ਦੀ ਲੋੜ ਹੁੰਦੀ ਹੈ।

*ਪਰਮ ਪੂਜਨੀਯੇਂ ਸੁਆਮੀ ਰਾਮ ਦੇਵ ਜੀ ਮਹਾਰਾਜ*

# ਦਵਾਈਆਂ ਦੀ ਤੁਲਨਾਤਮਿਕ ਕੀਮਤ ਸੂਚੀ

## Comparitive price of 'Churna' available in the market




## Comparitive price of 'Vati' available in the market



## Comparitive price of 'Ras Rasayan' available in the market




## Comparitive price of 'Bhasam' available in the market



## Comparitive price of 'Guggul' available in the market




## Comparitive price of 'Mukta Pisthi' 'Ropya, Swarna and Heerak Bhasam available in the market



# ਦਿਵਯ ਯੋਗ ਮੰਦਿਰ (ਟਰਸਟ) ਵਲੋਂ ਪ੍ਰਕਾਸ਼ਿਤ ਯੋਗਿਕ ਸਾਹਿਤ ਅਤੇ ਆਡੀਓ-ਵੀਡੀਓ ਕੈਸੇਟਾਂ

| ਪੁਸਤਕ ਦਾ ਨਾਂ | ਕੀਮਤ |
|---|---|
| 1. ਯੋਗ ਸਾਧਨਾਂ ਅਤੇ ਯੋਗ ਚਕਿਤਸ ਰਹੱਸ (ਰੰਗੀਨ ਤਸਵੀਰਾਂ ਸਹਿਤ ਵੱਡੀ)<br>ਲੇਖਕ : ਪੂਜਨੀਯੇਂ ਸੁਆਮੀ ਰਾਮ ਦੇਵ ਜੀ ਮਹਾਰਾਜ | 125-00 |
| 2. ਪ੍ਰਾਣਾਯਾਮ ਰਹੱਸ (ਹਿੰਦੀ, ਗੁਜਰਾਤੀ, ਅੰਗਰੇਜੀ)<br>(ਰੰਗੀਨ ਚਿਤ੍ਰਾਂ ਸਹਿਤ ਵੱਡਾ ਸਾਈਜ਼)<br>ਲੇਖਕ ਪੂਜਨੀਯੇਂ ਸੁਆਮੀ ਰਾਮਦੇਵ ਜੀ ਮਾਹਰਾਜ | 50-00 |
| 3. ਦਿਵਯ ਸਤਵਨ (ਭਜਨ) ਆਡੀਓ ਕੈਸਟ (ਦੋ ਭਾਗ)<br>(ਪੂਜਨੀਯੇਂ ਸੁਆਮੀ ਜੀ ਮਾਹਰਾਜ ਵਲੋਂ ਸ਼ਿਵਰਾਂ ਵਿਚ ਗਾਏ ਜਾਂਦੇ ਭਜਨ) | 50-00 |
| 4. ਯੋਗ ਨਿੰਦ੍ਰਾ (ਆਡੀਓ ਕੈਸਟ) | 30-00 |
| 5. ਗਾਇਤ੍ਰੀ ਮੰਤਰ ਅਤੇ ਮਾਹਾਂ ਮ੍ਰਤੁਅੰਜੇ ਮੰਤਰ ਜਪ<br>(ਪੂਜਨੀਯੇਂ ਸੁਆਮੀ ਰਾਮ ਦੇਵ ਜੀ ਮਹਾਰਾਜ ਦੀ ਆਵਾਜ ਵਿਚ) | 30-00 |
| 6. ਵੈਦਿਕ ਸੰਧਿਆ ਅਤੇ ਯੋਗ ਵਿਧੀ (ਆਡੀਓ ਕੈਸਟ)<br>(ਪੂਜਨੀਯੇਂ ਸੁਆਮੀ ਰਾਮ ਦੇਵ ਜੀ ਮਹਾਰਾਜ ਦੀ ਆਵਾਜ ਵਿਚ) | 30-00 |
| 7. ਦਿਵਯ ਯੋਗ ਸਾਧਨਾ (ਆਸਣ-ਪ੍ਰਾਣਾਯਾਮ) ਵੀ.ਸੀ.ਡੀ. ਭਾਗ 1 ਤੇ 2 | 150-00 |
| 8. ਯੋਗਾਸਨ ਚਾਰਟ ਭਾਗ ਪਹਿਲਾ (ਪੇਟ ਦਰਦ, ਮੋਟਾਪਾ, ਸ਼ੂਗਰ ਲਈ) | 10-00 |
| 9. ਯੋਗਾਸਨ ਚਾਰਟ ਭਾਗ ਦੂਜਾ (ਕਮਰ ਦਰਦ, ਸਪੋਨਟੇਲਾਈਟਸ ਤੇ ਸੂਰਜ ਨਮਨ) | 10-00 |
| 10. ਯੋਗ ਸੰਦੇਸ਼ (ਮਾਹਵਾਰੀ ਰਸਾਲਾ) | 15-00 |
| 11. ਵੈਦਿਕ ਨਿੱਤ ਕਰਮ ਵਿਧੀ<br>(ਸੁਆਮੀ ਰਾਮ ਦੇਵ ਜੀ ਮਹਾਰਾਜ ਦੇ ਅਮ੍ਰਿਤ ਉਪਦੇਸ਼ਾਂ ਅਤੇ ਭਜਨਾਂ ਸਹਿਤ) | 25-00 |
| 12. ਦਿਵ ਔਸ਼ਧੀਯ, ਸੁਗੰਧਿਤ ਅਤੇ ਸੌਂਦਰੀਯਕਰਣ ਪੌਸ਼ | 30-00 |

## ਆਸ਼ਰਮ ਦੀਆਂ ਦਵਾਈਆਂ ਮੰਗਵਾਉਣ ਲਈ ਨਿਯਮ

1. ਦਿਵਯ ਯੋਗ ਮੰਦਿਰ ਟਰਸਟ (ਆਸ਼ਰਮ) ਇਕ ਚੈਰੀਟੇਬਲ ਸੰਸਥਾ ਹੈ। ਟਰਸਟ ਵਲੋਂ ਚਲਾਈ ਜਾ ਰਹੀ ਫਾਰਮੇਸੀ ਦਾ ਉਦੇਸ਼ ਵੀ ਰੋਗ ਗ੍ਰਸਥ ਲੋਕਾਂ ਨੂੰ ਘੱਟੋ ਘੱਟ ਮੁੱਲ ਤੇ ਦਵਾਈ ਉਪਲਭਦ ਕਰਵਾ ਕੇ ਸੁਆਸਥ ਵਿਅਕਤੀ, ਸ਼ੁਧ ਵਿਚਾਰ ਤੇ ਸੁਅਸਥ ਸਮਾਜ ਦਾ ਨਿਰਮਾਣ ਕਰਨਾ ਹੈ।
2. ਵਿਦਵਾਨ ਐਯੁਰਵੈਦਿਕ ਸੰਤਾਂ ਦੇ ਨਿਰਦੇਸ਼ਨ ਵਿਚ ਤਿਆਰ ਹੋਣ ਵਾਲੀਆਂ ਦਵਾਈਆਂ ਰੋਗੀਆ, ਦੇ ਹਿਤ ਵਿਚ ਪਹਿਲ ਦੇ ਅਧਾਰ ਤੇ ਘੱਟੋ ਘੱਟ ਮੁੱਲ ਤੇ ਪ੍ਰਦਾਨ ਕੀਤੀਆਂ ਜਾਂਦੀਆਂ ਹਨ ਅਤੇ ਸ਼ਾਸਤ੍ਰਾਂ ਅਨੁਸਾਰ ਤੇ ਸ੍ਵਅਨੁਭਵੀ ਯੋਗ (ਪੇਟੈਂਟ ਮੈਡੀਸਨ) ਦੀ ਗੁਣਵੱਤਾ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਂਦਾ ਹੈ। ਆਯੁਰਵੇਦ ਰਾਹੀਂ ਸਮਾਜ ਸੇਵਾ ਸਾਡਾ ਮੁੱਖ ਉਦੇਸ਼ ਹੈ। ਇਸ ਲਈ ਜੋ ਵਿਅਕਤੀ ਇਸ ਉਦੇਸ਼ ਨਾਲ ਸਹਿਮਤ ਹਨ ਉਹ ਆਸ਼ਰਮ ਵਲੋਂ ਤਿਆਰ ਕੀਤੀਆਂ ਦਵਾਈਆਂ ਦੱਸੀ ਗਈ ਕੀਮਤ ਤੇ ਮੰਗਵਾ ਕੇ ਹੋਰਾਂ ਦਾ ਭਲਾ ਕਰ ਸਕਦੇ ਹਨ। ਅਸੀਂ ਤੁਹਾਨੂੰ ਕਿਸੇ ਵੀ ਕਿਸਮ ਦਾ ਲਾਭ ਜਾਂ ਡਿਸਕਾਊਂਟ ਨਹੀਂ ਦੇ ਸਕਦੇ। ਤੁਸੀਂ ਪੁੰਨ ਖੱਟ ਸਕਦੇ ਹੋ।
3. ਤੁਸੀਂ ਦਵਾਈਆਂ ਅਤੇ ਸਾਹਿਤ ਰਜਿਸਟਰਡ ਪਾਰਸਲ ਜਾਂ ਕੋਰੀਅਰ ਰਾਹੀਂ ਮੰਗਵਾ ਸਕਦੇ ਹੋ। ਇਸ ਲਈ ਤੁਸੀਂ ਦੱਸੋਗੇ ਕਿ ਆਸ਼ਰਮ ਦੀਆਂ ਦਵਾਈਆਂ ਕੋਰੀਅਰ/ਰਜਿਸਟਰਡ ਪਾਰਸਲ ਰਾਹੀਂ ਮੰਗਵਾਈਆਂ ਜਾਂਦੀਆਂ ਹਨ। ਕੁਝ ਕਾਰਨਾ ਕਰਕੇ ਵੀ.ਪੀ.ਪੀ. ਰਾਹੀਂ ਦਵਾਈਆਂ ਭੇਜਣਾ ਬੰਦ ਕਰ ਦਿੱਤਾ ਗਿਆ ਹੈ। ਸਾਮਗ੍ਰੀ ਮੰਗਵਾਉਣ ਲਈ ਤੁਹਾਨੂੰ ਉਸ ਦਾ ਮੁੱਲ ਅਤੇ ਭੇਜਣ ਦਾ ਖਰਚਾ ਮਿਲਾਕੇ ਇਕ ਡੀ.ਡੀ. ਦਿਵਯ ਯੋਗ ਮੰਦਿਰ ਟਰਸਟ, ਹਰਿਦੁਆਰ ਦੇ ਪਤੇ ਤੇ ਭੇਜਣਾ ਹੋਵੇਗਾ ਜੋ ਇਥੇ ਅਦਾਇਗੀ ਯੋਗ ਹੋਵੇ। ਡੀ.ਡੀ. ਦੇ ਪਿਛੇ ਆਪਣੇ ਨਾਂ ਤੇ ਟੈਲੀਫੂਨ ਨੰਬਰ ਲਿਖਣਾ ਨਾ ਭੁਲੋ॥ ਨਾਲ ਹੀ ਮੰਗਵਾਇਆ ਗਿਆ ਸਾਹਿਤ ਅਤੇ ਦਵਾਈਆਂ ਦਾ ਵੇਰਵਾ ਵੀ ਲਿਖੋ । ਇਹ ਵੱਖਰਾ ਲਿਖ ਦਿਓ। ਜੇ ਤੁਸੀਂ ਕਿਸੇ ਰੋਗ ਦਾ ਇਲਾਜ ਚਾਹੁੰਦੇ ਹੋ ਤੇ ਦਵਾਈ ਕੋਰੀਅਰ/ਰਜਿਸਟਰਡ ਪਾਰਸਲ ਰਾਹੀਂ ਚਾਹੁੰਦੇ ਤਾਂ ਰੋਗ ਦੇ ਪੂਰੇ ਵੇਰਵੇ ਰਪੋਟ ਸਹਿਤ ਭੇਜੋ। ਜੇ ਤੁਹਾਡਾ ਇਲਾਜ ਪਹਿਲਾਂ ਹੀ ਦਿਵਯ ਯੋਗ ਮੰਦਿਰ ਤੋਂ ਚੱਲ ਰਿਹਾ ਹੈ ਤਾਂ ਆਪਣੀ ਪੁਰਾਣੀ ਪਰਚੀ ਦੀ ਫੋਟੋ ਕਾਪੀ ਨਾਲ ਭੇਜੋ। ਇਥੇ ਇਹ ਵੀ ਦੱਸਣਾ ਜਰੂਰੀ ਹੈ ਕਿ ਜੇ ਡੀ.ਡੀ. ਬਣਵਾਉਣ ਵਿਚ ਕੋਈ ਔਖ ਆਉਂਦੀ ਹੈ ਤਾਂ ਤੁਸੀਂ ਮਨੀ ਆਰਡਰ ਵੀ ਭੇਜ ਸਕਦੇ ਹੋ ਜੋ ਦਿਵਯ ਯੋਗ ਮੰਦਿਰ ਟਰਸਟ ਦੇ ਨਾਂ ਹੋਵੇ। ਇਸ ਉਤੇ ਆਪਣੀ ਮੰਗ ਦਾ ਵੇਰਵਾ, ਫੋਨ ਨੰਬਰ ਤੇ ਪੂਰਾ ਪਤਾ ਲਿਖ ਦਿਓ।
4. ਆਸ਼ਰਮ ਵਲੋਂ ਸਾਰੀਆਂ ਦਵਾਈਆਂ ਠੀਕ ਪੈਕ ਕਰਕੇ ਭੇਜੀਆਂ ਜਾਣਗੀਆਂ ਪਰ ਜੇ ਰਸਤੇ ਵਿਚ ਕੋਈ ਖਰਾਬੀ ਜਾਂ ਨੁਕਸਾਨ ਹੁੰਦਾ ਹੈ ਤਾਂ ਉਸ ਦੀ ਜਿੰਮੇਵਾਰੀ ਤੁਹਾਡੀ ਹੋਵੇਗੀ।

### ਵਿਸ਼ੇਸ਼ :

1) ਰਜਿਸਟਰਡ ਪਾਰਸਲ + ਪੈਕਿੰਗ ਚਾਰਜ, ਇਕ ਹਜਾਰ ਕਿਲੋਮੀਟਰ ਤੱਕ ਅਤੇ 0 ਤੋਂ 2 ਕਿਲੋ ਭਾਰ ਤੱਕ 40/- (ਚਾਲੀ ਰੁਪਏ ) ਹਨ।
2) ਦੋ ਹਜਾਰ ਕਿਲੋਮੀਟਰ ਤੱਕ ਇਸੇ ਭਾਰ ਦੇ 60/- (ਸੱਠ ਰੁਪਏ) ਹਨ।
3) ਕੋਰੀਅਰ ਚਾਰਜ + ਪੈਕਿੰਗ 0 ਤੋਂ ਅੱਧਾ ਕਿਲੋ ਭਾਰ, ਉਤ੍ਰਾਂਚਲ, ਉਤਰ ਪ੍ਰਦੇਸ, ਦਿਲੀ, ਪੰਜਾਬ, ਹਰਿਆਣਾ, ਰਾਜਸਥਾਨ, ਜੰਮੂ ਕਸ਼ਮੀਰ, ਹਿਮਾਚਲ ਪ੍ਰਦੇਸ ਲਈ 35/- (ਪੈਤੀ ਰੁਪਏ ਹੈ)
4 ਇਹੋ ਭਾਰ ਦੇਸ ਦੇ ਬਾਕੀ ਹਿਸਿਆ ਵਿਚ ਭੇਜਣ ਲਈ 45/- (ਪੰਤਾਲੀ) ਰੁਪਏ ਲਗਦੇ ਹਨ।
5 ਉਤਰੀ ਭਾਰਤ ਦੇ ਉਪਰ ਦੱਸੇ ਪ੍ਰਾਂਤਾਂ ਵਿਚ ਅੱਧਾ ਕਿਲੋ ਤੱਕ ਭਾਰ ਲਈ ਕੋਰੀਅਰ + ਪੈਕਿੰਗ ਚਾਰਜਿਜ਼ 55/- (ਪੰਚਵੰਜਾ) ਰੁਪਏ ਹਨ।
6 ਦੇਸ ਦੇ ਬਾਕੀ ਪ੍ਰਾਤਾਂ ਵਿਚ ਇਹੋ ਭਾਰ ਲਈ 65/- (ਪੈਹਠ) ਰੁਪਏ ਲਗਦੇ ਹਨ।
7 ਚੈਕ, ਬੈਂਕ ਡਿਮਾਡ ਡਰਾਫਟ ਜੋ ਹਰਿਦੁਆਰ ਵਿਚ ਅਦਾਇਗੀ ਯੋਗ ਹੋਣਗੇ ਉਹੋ ਹੀ ਪ੍ਰਵਾਨ ਕੀਤੇ ਜਾਣਗੇ। ਜੇ ਕੋਈ ਮਜਬੂਰੀ ਦੀ ਹੋਵੇਗੀ ਤਾਂ ਭੇਜੀ ਗਈ ਰਕਮ ਵਿਚੋਂ ਚੈਕ ਅਤੇ ਡਰਾਫਟ ਦੀ ਕਲੀਰਿੰਗ ਦੇ ਘੱਟੋ ਘੱਟ 70/- (ਸੱਤਰ) ਰੁਪਏ ਕੱਟਕੇ ਬਾਕੀ ਦੇ ਮੁੱਲ ਦੀ ਸਾਮਗ੍ਰੀ ਭੇਜ ਦਿੱਤੀ ਜਾਵੇਗੀ।

ਅਚਾਰੀਆ ਬਾਲ ਕ੍ਰਿਸ਼ਨ ਜੀ ਦਾ ਸਨਮਾਨ ਕਰਦੇ ਹੋਏ ਭਾਰ ਦੇ ਰਾਸ਼ਟਰਪਤੀ



ਵੈਦਰਾਜ ਅਚਾਰੀਆ
ਬਾਲ ਕ੍ਰਿਸ਼ਨ ਜੀ ਮਾਹਰਾਜ

ਓਮ

ਨ ਤਵਹੰ ਕਾਮਯੇ ਰਾਜਯੰ ਨ ਚ ਸਵਰਗ ਸੁਖਾਨੀ ਚ,
ਕਾਮਯੇ ਦੁੱਖ ਤਪਤਾਨਾਂ ਪ੍ਰਾਣੀ ਨਾਮਤ੍ਰੀ ਨਾਸ਼ਨਮ ।

ਹੇ ਕਰੁਣਾਮਯ ਪਰਮ ਪਿਤਾ ਪ੍ਰਮਾਤਮਾ, ਮੈਨੂੰ ਸਵਰਨ ਸੁਖ,' ਦਿਵਯ ਭੋਗ ਤੇ ਰਾਜ ਦੀ ਪ੍ਰਾਪਤੀ ਦੀ ਕੋਈ ਕਾਮਨਾ ਨਹੀਂ ਹੈ, ਪਰੰਤੂ ਹੇ ਪ੍ਰਭੂ ਆਦਿ ਵਿਆਦੀ ਆਦਿ ਦੁੱਖਾਂ ਨਾਲ ਤੜਪ ਰਹੇ ਪ੍ਰਾਣੀਆਂ ਦੇ ਦੁੱਖ ਸਮਾਪਤ ਹੋ ਜਾਣ ਅਤੇ ਸਾਰੇ ਤੰਦਰੁਸਤ ਹੋਣ ਤੇ ਆਨੰਦਮਈ ਜੀਵਨ ਜੀਣ, ਇਹੋ ਸ਼ੁਭ ਕਾਮਨਾ ਹੈ।

# ਬ੍ਰਹਮ ਕਲਪ ਚਕਿਤਸਾਲਯ

## ਮੁਫ਼ਤ ਮਸ਼ਵਰਾ ਅਤੇ ਇਲਾਜ ਲਈ ਨਿਸ਼ਚਿਤ ਸਮਾਂ ਸਵੇਰੇ 7 ਵਜੇ ਤੋਂ 6 ਵਜੇ ਸ਼ਾਮ ਤੱਕ

## ਦਿਵਯ ਯੋਗ ਮੰਦਿਰ (ਟਰਸਟ)

ਕ੍ਰਿਪਾਲੂ ਬਾਗ ਆਸ਼ਰਮ, ਕਨਖਲ - 249408, ਹਰਿਦੁਆਰ (ਉਤ੍ਰਾਂਚਲ)

ਫੋਨ : 01334-224107, 240008, 246737

ਫੈਕਸ - 01334 - 244805